੨੯ ਵਾਂ ਸਾਲ

# ਵਰਿਆਮ

ਅਪ੍ਰੈਲ, ੨੦੦੩













ਹੋਲਾ ਮਹੱਲਾ
ਸ੍ਰੀ ਭੈਣੀ ਸਾਹਿਬ

# ਪ੍ਰੋ. ਕਿਰਪਾਲ ਸਿੰਘ ਕਸੇਲ ਅਭਿਨੰਦਨ ਸਮਾਰੋਹ ਸ੍ਰੀ ਭੈਣੀ ਸਾਹਿਬ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਸੇਲ ਜੀ ਨੂੰ ਸਾਹਿਤ ਰਤਨ ਦੀ ਉਪਾਧੀ ਨਾਲ ਨਵਾਜ ਰਹੇ ਹਨ।



ਪ੍ਰੋ. ਪ੍ਰੀਤਮ ਸਿੰਘ ਜੀ ਨੂੰ ਆਸ਼ੀਰਵਾਦ

ਲੇਖਕਾਂ ਦੀ ਸਤਿਗੁਰ ਜੀ ਨਾਲ ਗਰੁਪ ਫੋਟੋ

# ਵਰਿਆਮ

ਅਪ੍ਰੈਲ-੨੦੦੩
ਜਿਲਦ-੨੮
ਅੰਕ-੬


ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੫੪੩
ਘਰ : ੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 222543 (O)
456289 (R)


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ |
| ਹਵਾਈ ਡਾਕ ਰਾਹੀਂ | |

**ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇਨਾਂਅ ਤੇ ਹੀ ਭੇਜੇ ਜਾਣ।**

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਹੋਲਾ ਭੈਣੀ ਸਾਹਿਬ ਦਾ

ਵਰਿਆਮ ਦੇ ਮੁਖ ਪੰਨੇ ਦੀਆਂ ਤਸਵੀਰਾਂ ਇਸ ਵਾਰ ਦੇ ਸ੍ਰੀ ਭੈਣੀ ਸਾਹਿਬ ਵਿਚ ਹੋਏ ਹੋਲੇ ਮਹੱਲੇ ਦੀਆਂ ਹਨ। ਆਪਣੀ ਰਵਾਇਤੀ ਸ਼ਾਨ ਨਾਲ ਇਹ ਹੋਲਾ ਮਹੱਲਾ ਹੋਇਆ। ਨਾਮਧਾਰੀ ਪੰਥ ਦੇ ਹੋਲੇ ਮਹੱਲੇ ਸਮਾਗਮ ਦੇ ਨਾਲ ਹੀ ਸਤਿਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਦਿਵਸ ਵੀ ਹੁੰਦਾ ਹੈ। ਰਾਤ ਦਿਨ ਨਿਰੰਤਰ ਚਲਦੇ ਦੀਵਾਨਾਂ ਵਿਚ ਰੋਜ਼ਾਨਾ ਨਾਮ ਸਿਮਰਨ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦਾ ਕੀਰਤਨ ਅਤੇ ਨਿਰੰਤਰ ਚਲਦੇ ਪ੍ਰੋਗਰਾਮਾਂ ਵਿਚ ਹੱਲੇ ਦੇ ਦੀਵਾਨ, ਰਾਗੀਆਂ ਦੇ ਕੀਰਤਨ, ਕਵੀ ਦਰਬਾਰ, ਨਾਮਧਾਰੀ ਦਰਬਾਰ ਅਤੇ ਨਾਮਧਾਰੀ ਵਿਦਿਅਕ ਜਥੇ ਦੀਆਂ ਮੀਟਿੰਗਾਂ ਵਿਚ ਵਿਚਾਰ ਵਟਾਂਦਰੇ ਸ਼ਾਮਲ ਹੁੰਦੇ ਹਨ। ਅਨੰਦ ਕਾਰਜ ਅਤੇ ਪਾਠਾਂ ਦੇ ਭੋਗ ਸਾਮੂਹਿਕ ਰੂਪ ਵਿਚ ਪੈਂਦੇ ਹਨ। ਇਹ ਇਕ ਬਹੁਤ ਹੀ ਵਿਸ਼ਾਲ ਦੇ ਜਟਲ ਕਾਰਜ ਹੈ, ਜੋ ਆਸਾਨੀ ਨਾਲ ਸਿਰੇ ਚੜ੍ਹਦਾ ਹੈ। ਪਰ ਸਭ ਤੋਂ ਮਹੱਤਵਪੂਰਨ ਕਾਰਜ ਹੁੰਦਾ ਹੈ, ਆਪਣੇ ਗੁਰੂ ਮਹਾਰਾਜ, ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਆਸ਼ੀਰਵਾਦ ਅਤੇ ਖੁਸ਼ੀਆਂ ਦੀ ਪ੍ਰਾਪਤੀ। ਇਸ ਹੋਲੇ ਸਮੇਂ ਹੋਰ ਬਹੁਤ ਸਾਰੇ ਪ੍ਰੋਗਰਾਮ ਹੋਏ, ਮਾਨ ਸਨਮਾਨ ਵੀ ਹੋਏ। ਇਹਨਾਂ ਵਿਚ ਪ੍ਰੋ. ਕਿਰਪਾਲ ਸਿੰਘ ਕਸੇਲ ਅਭਿਨੰਦਨ ਸਮਾਰੋਹ ਦੀ ਰਿਪੋਰਟ ਅਤੇ ਉਪਲਭਧ ਤਸਵੀਰਾਂ ਸਮੇਤ ਹੋਲੇ ਦੇ ਅਸੀਂ ਇਸ ਅੰਕ ਵਿਚ ਦੇ ਸਕੇ ਹਾਂ।

ਸ੍ਰੀ ਭੈਣੀ ਸਾਹਿਬ ਦੇ ਇਲਾਕੇ ਦਾ ਵਿਕਾਸ ਬਹੁਤ ਜ਼ੋਰਾਂ ਤੇ ਚੱਲ ਰਿਹਾ ਹੈ। ਜਦੋਂ ਜਾਵੋ ਬਹੁਤ ਕੁਝ ਬਦਲਿਆ ਹੁੰਦਾ ਹੈ ਤੇ ਹੋਰ ਬਹੁਤ ਕੁਝ ਬਦਲ ਰਿਹਾ ਹੁੰਦਾ ਹੈ। ਦ੍ਰਿਸ਼ ਏਡੀ ਛੇਤੀ ਬਦਲਤਾ ਹੈ ਕਿ ਅੱਖਾਂ ਤੇ ਯਕੀਨ ਨਹੀਂ ਹੁੰਦਾ। ਇਸ ਨਗਰ ਦਾ ਵਿਕਾਸ ਕਿਥੋਂ ਤੱਕ ਹੋ ਜਾਣਾ ਹੈ ਇਸ ਦਾ ਕਿਆਸ ਨਹੀਂ ਕੀਤਾ ਜਾ ਸਕਦਾ। ਕਿਤੇ ਸਬੱਬ ਬਣਿਆ ਤਾਂ ਪੂਰੇ ਅੰਕ ਦਾ ਇਹ ਵਿਸ਼ਾ ਹੈ। ਠਾਕਰ ਉਦੇ ਸਿੰਘ ਜੀ ਅਤੇ ਸੰਤ ਜਗਤਾਰ ਸਿੰਘ ਜੀ ਨੇ ਮਿਲ ਕੇ ਜੋ ਉਸਾਰੀ ਵਿਚ ਇਨਕਲਾਬ ਲਿਆਂਦਾ ਹੈ, ਉਹ ਕਹਿਣ ਕਥਨ ਤੋਂ ਬਾਹਰ ਦੀ ਗੱਲ ਹੈ। ਅਗੋਂ ਉਹ ਸੁਝਾਵ ਵੀ ਮੰਗ ਰਹੇ ਹਨ। ਇਸ ਹੋਲੇ ਤੇ ਸਨਮਾਨਤ ਹੋਣ ਵਾਲੀਆਂ ਹਸਤੀਆਂ ਬੀਬੀ ਨਰਿੰਦਰ ਕੌਰ, ਸੰਤ ਬਲਕਾਰ ਸਿੰਘ, ਜਥੇਦਾਰ ਨਿਰੰਜਣ ਸਿੰਘ ਕੰਗ ਟਮਕੌਦੀ ਅਤੇ ਹੋਰਾਂ ਨੂੰ ਬਹੁਤ ਬਹੁਤ ਮੁਬਾਰਕਾਂ।

ਵਰਿਆਮ ਦਾ ਇਹ ਅੰਕ ਹੋਲੇ ਤੇ ਜਾਣ ਅਤੇ ਤਸਵੀਰਾਂ ਦੀ ਉਪਲਭਦੀ ਅਤੇ ਛਪਾਈ ਕਾਰਨ ਕੁਝ ਦਿਨ ਪਛੜ ਗਿਆ ਹੈ। ਸਾਡੀ ਮਜਬੂਰੀ ਦੇ ਰੂ-ਬ-ਰੂ ਪਾਠਕ ਖਿਮਾ ਕਰਨਗੇ। ਕੁਝ ਸਾਮਗਰੀ ਕਟਣੀ ਵੀ ਪਈ ਹੈ। ਆਸ ਹੈ ਲੇਖਕ ਜਨ ਖਿਮਾ ਕਰਣਗੇ। ਧੰਨਵਾਦ।

*—ਜਗਦੀਸ਼ ਸਿੰਘ*

# ਇਰਾਕ ਦੀ ਜੰਗ

ਇਸ ਵੇਲੇ ਇਰਾਕ ਦੇਸ਼ ਵਿਚ ਜੰਗ ਚਲ ਰਹੀ ਹੈ। ਅਸੀਂ ਸਮਝਦੇ ਹਾਂ ਕਿ ਅਮਰੀਕਾ ਅਤੇ ਇੰਗਲੈਂਡ ਦੇ ਹੁਕਮਰਾਨ ਸੰਯੁਕਤ ਰਾਸ਼ਟਰ ਅਤੇ ਦੁਨੀਆ ਦੇ ਬਹੁਤੇ ਲੋਕਾਂ ਦੇ ਰੋਸ ਦੇ ਬਾਵਜੂਦ ਹਿੱਕ ਦੇ ਜ਼ੋਰ ਨਾਲ ਉਥੇ ਤਬਾਹੀ ਮਚਾ ਰਹੇ ਹਨ। ਇਹ ਸਤਰਾਂ ਲਿਖਦਿਆਂ ਤਕ ਇਰਾਕ ਦੇ ਸੈਂਕੜੇ ਲੋਕ ਸ਼ਹੀਦ ਹੋ ਚੁੱਕੇ ਹਨ। ਇਰਾਕ ਵਿਚਲੇ ਹਥਿਆਰਾਂ ਦਾ ਬਹਾਨਾ ਬਣਾ ਕੇ ਉਸ ਮੁਲਕ ਉੱਤੇ ਮਾਰੂ ਤੋਂ ਮਾਰੂ ਹਥਿਆਰਾਂ ਦਾ ਮੀਂਹ ਵਰਸਾਇਆ ਜਾ ਰਿਹਾ ਹੈ। ਬੰਬਾਂ ਦੀ ਭਾਰੀ ਵਰਖਾ ਅਜੇ ਤੱਕ ਈਰਾਕ ਦੇ ਹੌਸਲੇ ਨਹੀਂ ਤੋੜ ਸਕੀ। ਅਮਰੀਕੀ ਕਾਰਵਾਈ ਸਰਾ ਸਰ ਧੱਕੇਸ਼ਾਹੀ ਅਤੇ ਬਰਬਰੀਅਤ ਹੈ। ਕਿਸੇ ਸਭਿਅ ਸਮਾਜ ਵਿਚ ਕਿਸੇ ਮੁਲਕ ਦਾ ਇਹ ਹੱਕ ਨਹੀਂ ਬਣਦਾ ਕਿ ਉਹ ਸਮੁੰਦਰਾਂ ਤੋਂ ਪਾਰ ਜਾ ਕੇ ਦੂਸਰੇ ਮੁਲਕ ਨੂੰ ਫਨਾਹ ਕਰੇ। ਸਾਰੀ ਦੁਨੀਆ ਤੇ ਇਕ ਛਤਰ ਰਾਜ ਕਾਇਮ ਕਰਨ ਦੀ ਅਮਰੀਕਾ ਹੀ ਹਵਸ ਬਹੁਤ ਸਾਰੇ ਹੋਰ ਮੁਲਕਾਂ ਨੂੰ ਵੀ ਤਬਾਹ ਕਰੇਗੀ। ਇਸ ਨੂੰ ਜੇ ਕੋਈ ਰੋਕ ਸਕਦਾ ਹੈ ਤਾਂ ਉਹ ਲੋਕ ਰਾਏ ਹੈ। ਠੀਕ ਹੈ ਕਿ ਹੈਂਕੜ ਮਾਰੇ ਦੁਨੀਆ ਦੇ ਹੁਕਮਰਾਨ ਲੋਕਾਂ ਦੀ ਰਾਇ ਨੂੰ ਨਫ਼ਰਤ ਕਰਦੇ ਹਨ ਪਰ ਅੰਤ ਉੱਤੇ ਜਿਤ ਲੋਕਾਂ ਦੀ ਰਾਏ ਦੀ ਹੁੰਦੀ ਆਈ ਹੈ। ਪਾਪ ਦਾ ਭਾਂਡਾ ਕਦੇ ਤਾਂ ਭਰਦਾ ਹੀ ਹੈ। ਸਹਿਮੀ ਮਜਬੂਰੀ ਦੀ ਹਾਲਤ ਵਿਚੋਂ ਦੁਨੀਆ ਆਜ਼ਾਦ ਹੋਣਾ ਲੋਚਦੀ ਹੈ। ਇਰਾਕ ਪਤਾ ਨਹੀਂ ਜੰਗ ਜਿਤਦਾ ਜਾਂ ਹਾਰਦਾ ਹੈ ਪਰ ਉਸ ਨੇ ਦੁਨੀਆ ਦੇ ਲੋਕਾਂ ਦੇ ਦਿਲ ਜਿਤ ਲਏ ਹਨ।

*—ਜਗਦੀਸ਼ ਸਿੰਘ*

# ਆਜ਼ਾਦੀ ਦਾ ਸੂਰਜ

*—ਸੁਖਦੇਵ ਮਾਦਪੁਰੀ*

ਜਦੋਂ ਭਾਰਤ ਵਿੱਚ ਅੰਗਰੇਜ਼ ਆਪਣੀ ਕੂਟਲਨੀਤੀ ਅਨੁਸਾਰ ਆਪਣਾ ਰਾਜ ਸਥਾਪਿਤ ਕਰਨ ਵਿੱਚ ਲੱਗੇ ਹੋਏ ਸਨ ਉਦੋਂ ਪੰਜਾਬ ਵਿੱਚ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ। ਮਹਾਰਾਜਾ ਰਣਜੀਤ ਸਿੰਘ ਦੇ ਕੁਸ਼ਲ ਪ੍ਰਬੰਧਕ ਅਤੇ ਸ਼ਾਸਕ ਹੋਣ ਕਰਕੇ ਆਮ ਲੋਕ ਖੁਸ਼ੀਆਂ ਭਰਪੂਰ ਜ਼ਿੰਦਗੀ ਬਤੀਤ ਕਰ ਰਹੇ ਸਨ। ਉਹ ਬੁਧੀਵਾਨ ਤੇਜਸਵੀ ਰਾਜਾ ਸੀ। ਜਿਸ ਕਰਕੇ ਉਸ ਦੇ ਜਿਊਂਦੇ ਜੀ ਅੰਗਰੇਜ਼ ਉਸ ਦੇ ਰਾਜ ਵੱਲ ਭੈੜੀ ਨਿਗਾਹ ਨਾਲ ਝਾਕਣ ਦੀ ਹਿੰਮਤ ਨਹੀਂ ਸੀ ਕਰ ਸਕੇ ਸਗੋਂ ਉਸ ਨਾਲ ਉਹਨਾਂ ਨੇ ਮਿੱਤਰਤਾ ਭਰਪੂਰ ਸਬੰਧ ਬਣਾਈ ਰੱਖੇ। ਪੂਰੇ ੪੦ ਵਰ੍ਹੇ (੧੭੯੯ ਤੋਂ ੧੮੩੯ ਈ. ਤਕ) ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿੱਚ ਰਾਜ ਕੀਤਾ, ਪਰੰਤੂ ੨੭ ਜੂਨ ੧੮੩੯ ਈ. ਨੂੰ ਉਹ ਸਦਾ ਲਈ ਅੱਖਾਂ ਮੀਟ ਗਏ।

ਮਹਾਰਾਜਾ ਰਣਜੀਤ ਸਿੰਘ ਜੀ ਮੌਤ ਤੋਂ ਬਾਅਦ ਖਾਲਸਾ ਦਰਬਾਰ ਵਿੱਚ ਜੋ ਘਟਨਾਵਾਂ ਘਟੀਆਂ ਉਹਨਾਂ ਦਾ ਅਸਰ ਪੰਜਾਬੀਆਂ ਦੀ ਸਮਾਜਕ, ਸਭਿਆਚਾਰਕ ਤੇ ਰਾਜਸੀ ਜ਼ਿੰਦਗੀ ਤੇ ਪਿਆ। ਜਿਹਨਾਂ ਘਟਨਾਵਾਂ ਭਰਪੂਰ ਦਸਾਂ ਸਾਲਾਂ ਵਿੱਚ ਇਕ ਮਜ਼ਬੂਤ ਸੁਤੰਤਰ ਰਾਜ ਖੇਰੂੰ ਖੇਰੂੰ ਹੋ ਕੇ ਅੰਗਰੇਜ਼ਾਂ ਦੀ ਗੁਲਾਮੀ ਦਾ ਸ਼ਿਕਾਰ ਹੋ ਗਿਆ। ਭਾਵੇਂ ਸਿਖ ਸਰਦਾਰ ਤੇ ਰਜਵਾੜੇ ਆਪਣੇ ਸਵਾਰਥਾਂ ਲਈ ਅੰਗਰੇਜ਼ਾਂ ਦੇ ਚਾਪਲੂਸ ਤੇ ਝੋਲੀ-ਚੁੱਕ ਬਣੇ ਹੋਏ ਸਨ ਪਰੰਤੂ ਆਮ ਪੰਜਾਬੀਆਂ ਨੇ ਅੰਗਰੇਜ਼ੀ ਰਾਜ ਨੂੰ ਕਦੀ ਵੀ ਸਵੀਕਾਰ ਨਹੀਂ ਸੀ ਕੀਤਾ। ਉਹ ਜਾਣਦੇ ਸਨ ਕਿ ਅੰਗਰੇਜ਼ ਹਾਕਮਾਂ ਨੇ ਕੂਟਲ ਨੀਤੀ ਅਤੇ ਧੋਖਾਦੇਹੀ ਨਾਲ ਪੰਜਾਬ ਦਾ ਰਾਜ ਪ੍ਰਾਪਤ ਕੀਤਾ ਹੈ; ਇਸੇ ਕਰਕੇ ਪੰਜਾਬੀਆਂ ਦੇ ਮਨਾਂ ਵਿੱਚ ਅੰਗਰੇਜ਼ਾਂ ਵਿਰੁਧ ਰੋਸ ਤੇ ਵਿਦਰੋਹ ਦੀ ਭਾਵਨਾ ਭੜਕ ਰਹੀ ਸੀ। ਉਸ ਸਮੇਂ ਪੰਜਾਬ ਦੀ ਸਭਿਆਚਾਰਕ ਤੇ ਰਾਜਨੀਤਕ ਹਾਲਤ ਪਤਨ ਵਲ ਜਾ ਚੁੱਕੀ ਸੀ। ਕੋਈ ਵੀ ਅਜਿਹਾ ਆਗੂ ਨਜ਼ਰ ਨਹੀਂ ਸੀ ਆ ਰਿਹਾ ਜੋ ਸਮੁੱਚੀ ਕੌਮ ਦੀ ਵਾਗਡੋਰ ਸੰਭਾਲਣ ਦੇ ਸਮਰੱਥ ਹੋਵੇ। ਪੰਜਾਬ ਦੇ ਅਜਿਹੇ ਘੋਰ ਨਿਰਾਸ਼ਾ ਭਰਪੂਰ ਸਮਾਜਕ ਤੇ ਰਾਜਸੀ ਹਾਲਤਾਂ ਵਿੱਚ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ 'ਕੂਕਾ ਵਿਦਰੋਹ', ਜਿਸ ਨੂੰ ਨਾਮਧਾਰੀ ਲਹਿਰ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ, ਦਾ ਜਨਮ ਹੋਇਆ। ਜਿਸ ਦੀ ਅਗਵਾਈ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ।

ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ੩ ਫਰਵਰੀ ੧੮੧੬ ਈ. ਨੂੰ ਬਸੰਤ ਪੰਚਮੀ ਵਾਲੇ ਦਿਨ ਲੁਧਿਆਣਾ ਜ਼ਿਲੇ ਦੇ ਇਕ ਛੋਟੇ ਜਿਹੇ ਪਿੰਡ ਰਾਈਆਂ ਵਿਖੇ ਧਾਰਮਕ ਵਿਚਾਰਾਂ ਵਾਲੇ ਪਰਿਵਾਰ ਵਿੱਚ ਸ. ਜੱਸਾ ਸਿੰਘ ਦੇ ਘਰ ਹੋਇਆ। ਮਾਤਾ ਜੀ ਦਾ ਨਾਂ ਮਾਤਾ ਸਦਾ ਕੌਰ ਸੀ। ਸ. ਜੱਸਾ ਸਿੰਘ



ਰਾਈਆਂ ਨਾਲ ਲਗਦੇ ਪਿੰਡ ਭੈਣੀ ਵਿਖੇ ਤਰਖਾਣਾ ਅਤੇ ਵਾਹੀ ਦਾ ਕੰਮ ਕਰਦੇ ਸਨ। ਉਹ ਗੁਰਮਤ ਮਰਯਾਦਾ ਅਨੁਸਾਰ ਸਾਦਾ ਤੇ ਸੱਚਾ ਸੁੱਚਾ ਜੀਵਨ ਬਤੀਤ ਕਰ ਰਹੇ ਸਨ। ਘਰ ਦੇ ਧਾਰਮਕ ਵਾਤਾਵਰਣ ਦਾ ਪ੍ਰਭਾਵ ਬਾਲਕ ਰਾਮ ਸਿੰਘ ਤੇ ਪੈਣਾ ਸੁਭਾਵਿਕ ਹੀ ਸੀ।

ਸਤਿਗੁਰੂ ਰਾਮ ਸਿੰਘ ਜੀ ਦਾ ਬਚਪਨ ਵੀ ਆਮ ਬੱਚਿਆਂ ਵਾਂਗ ਭੈਣੀ ਪਿੰਡ ਵਿੱਚ ਬੀਤਿਆ। ਉਹਨਾਂ ਦਿਨਾਂ ਵਿੱਚ ਨਿਯਮਤ ਪੜ੍ਹਾਈ ਦਾ ਪ੍ਰਬੰਧ ਨਹੀਂ ਸੀ। ਸਕੂਲੀ ਵਿਦਿਆ ਅਜੇ ਆਰੰਭ ਨਹੀਂ ਸੀ ਹੋਈ। ਉਹਨਾਂ ਨੇ ਭੈਣੀ ਦੇ ਖੇਤਾਂ ਵਿੱਚ ਪਸ਼ੂ ਚਾਰੇ, ਬੱਚਿਆਂ ਨਾਲ ਖੇਡਾਂ ਖੇਡੀਆਂ ਅਤੇ ਆਪਣੇ ਪਿਤਾ ਨਾਲ ਖੇਤੀ ਤੇ ਤਰਖਾਣੇ ਕੰਮ ਵਿੱਚ ਹੱਥ ਵੀ ਵਟਾਇਆ ਅਤੇ ਮਾਤਾ ਪਿਤਾ ਪਾਸੋਂ ਗੁਰਮੁਖੀ ਅੱਖਰਾਂ ਦਾ ਗਿਆਨ ਪ੍ਰਾਪਤ ਕੀਤਾ। ਬਚਪਨ ਵਿੱਚ ਹੀ ਉਹ ਧਾਰਮਕ ਵਿਚਾਰਾਂ ਦੇ ਧਾਰਨੀ ਬਣ ਗਏ; ਜਿਸ ਕਰਕੇ ਬਹੁਤ ਸਾਰੀ ਗੁਰਬਾਣੀ ਉਹਨਾਂ ਦੇ ਕੰਠ ਹੋ ਗਈ।

ਆਪਣੇ ਪਿਤਾ ਦੇ ਕੰਮ ਕਾਰ ਵਿੱਚ ਹੱਥ ਵਟਾਉਂਦੇ, ਨਾਮ ਜਪਦੇ ਸਤਿਗੁਰੂ ਰਾਮ ਸਿੰਘ ਜੀ ਜਵਾਨੀ ਦੀਆਂ ਬਰੂਹਾਂ ਤੇ ਪੁਜ ਗਏ। ਗੁਰਬਾਣੀ ਦੇ ਅਧਿਐਨ, ਨਾਮ ਸਿਮਰਨ ਅਤੇ ਸਾਦਗੀ ਭਰਪੂਰ ਜੀਵਨ ਜੀਣ ਕਰਕੇ ਉਹ ਆਤਮਕ, ਮਾਨਸਕ ਅਤੇ ਸਰੀਰਕ ਪੱਖੋਂ ਤੰਦਰੁਸਤ ਤੇ ਨਰੋਈ ਸ਼ਖ਼ਸੀਅਤ ਦੇ ਮਾਲਕ ਬਣ ਗਏ ਸਨ। ਆਪਣੇ ਦੇਸ਼ ਅਤੇ ਕੌਮ ਲਈ ਆਪਾ ਵਾਰਨ ਲਈ ਉਹ ਵੀਹ-ਬਾਈ ਵਰ੍ਹਿਆਂ ਦੀ ਆਯੂ ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫੌਜ ਵਿੱਚ ਭਰਤੀ ਹੋ ਗਏ। ਫੌਜ ਦੀ ਅਨੁਸ਼ਾਸਨ ਭਰਪੂਰ ਨੌਕਰੀ ਸਮੇਂ ਵੀ ਉਹ ਨਿਤਨੇਮ ਨਾਲ ਤੜਕੇ ਜਾਗਦੇ, ਇਸ਼ਨਾਨ-ਪਾਣੀ ਮਗਰੋਂ ਗੁਰਬਾਣੀ ਦਾ ਸਿਮਰਨ ਕਰਕੇ ਪ੍ਰਭੂ ਭਗਤੀ ਵਿੱਚ ਲੀਨ ਹੋ ਜਾਂਦੇ। ਉਹਨਾਂ ਦੀ ਮਨੋਹਰ ਸ਼ਖ਼ਸੀਅਤ ਤੋਂ ਪ੍ਰਭਾਵਿਤ

ਹੋਕੇ ਕਈ ਸਾਥੀ ਸਿਪਾਹੀ ਵੀ ਨਾਮ ਜਪਣ ਲੱਗੇ ਤੇ ਉਹਨਾਂ ਦੀ ਰਜਮੈਂਟ ਦਾ ਨਾਂ "ਭਾਈਆਂ ਤੇ ਭਗਤਾਂ ਦੀ ਰਜਮੈਂਟ" ਪੈ ਗਿਆ।

ਖਾਲਸਾ ਫੌਜ ਦੀ ਨੌਕਰੀ ਸਮੇਂ ਸਤਿਗੁਰੂ ਰਾਮ ਸਿੰਘ ਜੀ ਨੇ ਜਿੱਥੇ ਖਾਲਸਾ ਰਾਜ ਦੀ ਚੜ੍ਹਤ ਵੇਖੀ ਉੱਥੇ ਉਹਨਾਂ ਨੇ ਖਾਲਸਾ ਦਰਬਾਰ ਦੇ ਪਤਨ ਨੂੰ ਵੀ ਆਪਣੇ ਅੱਖੀਂ ਵੇਖਿਆ। ਜੰਗ ਅਤੇ ਅਮਨ ਦੀ ਰਣ-ਨੀਤੀ ਬਾਰੇ ਨਿਜੀ ਅਨੁਭਵ ਤੇ ਸਿੱਖਿਆ ਪ੍ਰਾਪਤ ਕੀਤੀ। ਉਹ ਇਕ ਸੰਵੇਦਨਸ਼ੀਲ ਮਨੁੱਖ ਸਨ। ਖਾਲਸਾ ਦਰਬਾਰ ਅਤੇ ਜੰਗ ਦੇ ਮੈਦਾਨ ਵਿੱਚ ਉਹਨਾਂ ਨੂੰ ਜਿਹੜੇ ਕੌੜੇ ਅਨੁਭਵ ਹੋਏ ਉਹਨਾਂ ਤੋਂ ਉਹ ਧੁਰਅੰਦਰ ਤਕ ਝੰਜੋੜੇ ਗਏ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਜੋ ਕੁਝ ਖਾਲਸਾ ਦਰਬਾਰ ਵਿੱਚ ਵਾਪਰਿਆ ਉਹ ਆਪ ਨੇ ਅੱਖੀਂ ਵੇਖਿਆ। ਖਾਲਸਾ ਰਾਜ ਦੀ ਸਮਾਪਤੀ ਆਪ ਤੋਂ ਵੇਖੀ ਨਾ ਗਈ। ਆਪ ਨੇ ਦਸੰਬਰ ੧੮੪੫ ਈ. ਵਿੱਚ ਖਾਲਸਾਈ ਫੌਜ ਨੂੰ ਅਲਵਿਦਾ ਆਖ ਦਿੱਤੀ ਤੇ ਭੈਣੀ ਸਾਹਿਬ ਆ ਟਿਕੇ ਤੇ ਭਜਨ ਬੰਦਗੀ ਵਿੱਚ ਲੀਨ ਹੋ ਗਏ। ਆਪ ਨੇ ਅੰਗਰੇਜ਼ ਸਰਕਾਰ ਦੀ ਅਧੀਨਗੀ ਕਦੀ ਵੀ ਸਵੀਕਾਰ ਨਾ ਕੀਤੀ।

ਆਪ ਨੇ ਖੇਤੀ ਬਾੜੀ ਦੇ ਧੰਦੇ ਦੇ ਨਾਲ ਭੈਣੀ ਸਾਹਿਬ ਵਿਖੇ ਇਕ ਦੁਕਾਨ ਖੋਹਲ ਲਈ ਜੋ ਸਥਾਨਕ ਕਿਸਾਨਾਂ ਅਤੇ ਪਿੰਡ ਵਾਸੀਆਂ ਦੀਆਂ ਲੋੜਾਂ ਪੂਰਦੀ ਸੀ।

ਭੈਣੀ ਸਾਹਿਬ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਕਰਮਭੂਮੀ ਬਣਾ ਲਿਆ। ਉਹ ਨਿਤਨੇਮ ਕੀਰਤਨ ਕਰਦੇ ਨਾਮ ਜਪਦੇ। ਉਹਨਾਂ ਨੂੰ ਉਹਨਾਂ ਦੇ ਨਾਲ ਰਹਿ ਚੁੱਕੇ ਫੌਜੀ ਵੀ ਏਥੇ ਆਣ ਮਿਲਦੇ, ਜਿਨ੍ਹਾਂ ਨਾਲ ਉਹ ਕੌਮ ਦੀ ਅਧੋਗਤੀ ਬਾਰੇ ਵਿਚਾਰ ਵਟਾਂਦਰਾਂ ਕਰਦੇ। ਸਮਾਜ ਸੁਧਾਰ ਤੇ ਰਾਜਸੀ ਚੇਤਨਾ ਉਸ ਸਮੇਂ ਦੀ ਮੁਖ ਲੋੜ ਸੀ। ਨਾਮ ਸਿਮਰਨ ਤੇ ਵਿਚਾਰ-ਵਿਮਸ਼ ਦਾ ਇਹ ਸਿਲਸਲਾ ਕਈ ਵਰ੍ਹੇ ਚਲਦਾ ਰਿਹਾ। ਹਜ਼ਾਰਾਂ ਸ਼ਰਧਾਲੂ ਉਹਨਾਂ ਨਾਲ ਜੁੜਦੇ ਗਏ। ਆਪ ਨੇ ਸਮੁੱਚੀ ਕੌਮ ਨੂੰ ਜਗਾਉਣ ਲਈ ਅਤੇ ਦੇਸ਼ ਦੀ ਨਿਘਰਦੀ ਹਾਲਤ ਨੂੰ ਉੱਚਾ ਚੁੱਕਣ ਲਈ ੧੩ ਅਪ੍ਰੈਲ ੧੮੫੭ ਈ. ਦੀ ਵਸਾਖੀ ਵਾਲੇ ਦਿਨ ਭੈਣੀ ਸਾਹਿਬ ਵਿਖੇ ਜੁੜੇ ਹਜ਼ਾਰਾਂ ਸ਼ਰਧਾਲੂਆਂ ਦੇ ਇਕੱਠ ਵਿੱਚ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਛਕਾਇਆ। ਇਸੇ ਇਕੱਠ ਵਿੱਚ ਉਹਨਾਂ ਨੇ ਤਿਕੋਨਾ ਚਿੱਟਾ ਝੰਡਾ ਝੁਲਾਕੇ ਭਾਰਤ ਦੀ ਆਜ਼ਾਦੀ ਦਾ ਬਿਗਲ ਬਜਾ ਦਿੱਤਾ। ਆਪ ਦੇ ਇਸ ਕ੍ਰਾਂਤੀਕਾਰੀ ਅੰਦੋਲਨ ਦਾ ਬਾਹਰੀ ਸਰੂਪ ਧਾਰਮਕ ਤੇ ਸਮਾਜ ਸੁਧਾਰ ਸੀ।

ਆਪ ਨੇ ਆਪਣੇ ਸ਼ਰਧਾਲੂਆਂ ਨੂੰ ਸੱਚਾ ਸੁੱਚਾ ਜੀਵਨ ਜੀਣ ਲਈ ਪ੍ਰੇਰਿਆ। ਚਿੱਟਾ ਕਲੀਆਂ ਵਾਲਾ ਕੁੜਤਾ, ਚੂੜੀਦਾਰ ਪਜਾਮਾ ਚਿੱਟੀ ਸਿੱਧੀ ਦਸਤਾਰ ਤੇ ਉੱਨ ਦੀ ਮਾਲਾ ਆਪਦੇ ਸੇਵਕਾਂ ਦੀ ਨਿਯਮਤ ਪੁਸ਼ਾਕ ਸੀ। ਉਹ ਸਤਿਗੁਰੂ ਰਾਮ ਸਿੰਘ ਜੀ ਦੇ ਨਿਡਰ ਤੇ ਸਿਰਲੱਥ ਸਿਪਾਹੀ ਸਨ ਜੋ ਬਿਨਾਂ ਹਥਿਆਰਾਂ ਦੇ ਦੇਸ਼ ਤੇ ਸਮਾਜ ਦੀ ਸੇਵਾ ਸੰਭਾਲ ਵਿੱਚ ਲੱਗੇ ਹੋਏ ਸਨ। ਆਪ ਦੇ ਸ਼ਰਧਾਲੂ ਨਾਮ ਸਿਮਰਨ ਵਿੱਚ ਲੀਨ ਹੋਏ ਮਸਤੀ ਵਿੱਚ ਮਸਤਾਨੇ ਹੋਕੇ ਪ੍ਰਭੂ ਭਗਤੀ ਵਿੱਚ ਕੂਕਾਂ ਮਾਰਨ ਲੱਗਦੇ ਸਨ। ਇਹ ਕੂਕ ਜਿੱਥੇ ਆਪਣੇ ਗੁਰੂ ਦੀ ਲੋਚਾ ਲਈ ਸੀ ਉਥੇ ਦੇਸ਼ ਦੀ ਆਜ਼ਾਦੀ ਲਈ ਤੜਪ ਵੀ ਸੀ। ਇਸੇ ਕਰਕੇ ਇਹਨਾਂ ਮਸਤਾਨਿਆਂ ਨੂੰ 'ਕੂਕੇ ਲੋਕ' ਕਰਕੇ ਯਾਦ ਕੀਤਾ ਜਾਂਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਲਾਈ ਸਮਾਜ ਸੁਧਾਰ ਦੀ ਲਹਿਰ ਪੰਜਾਬ ਦੇ ਕੋਨੇ ਕੋਨੇ ਵਿੱਚ ਫੈਲ ਗਈ। ਸ਼ਹਿਰ ਸ਼ਹਿਰ, ਪਿੰਡ ਪਿੰਡ ਦੀਵਾਨ ਲੱਗਣ ਲੱਗੇ। ਹਜ਼ਾਰਾਂ ਲੋਕਾਂ ਨੇ ਗੁਰੂ ਜੀ ਤੋਂ ਨਾਮ ਲਿਆ। ਹਿੰਦੂ, ਮੁਸਲਮਾਨ ਅਤੇ ਸਿੱਖ ਮਰਦ, ਇਸਤਰੀਆਂ ਹਜ਼ਾਰਾਂ ਦੀ ਗਿਣਤੀ ਵਿੱਚ ਉਹਨਾਂ ਦੇ ਪੈਰੋਕਾਰ ਬਣਦੇ ਗਏ। ਸਮਾਜਕ ਚੇਤਨਾ ਦੇ ਨਾਲ ਨਾਲ ਉਹ ਲੋਕਾਂ ਵਿੱਚ ਰਾਜਸੀ ਚੇਤਨਾ ਦਾ ਸੰਚਾਰ ਵੀ ਕਰ ਰਹੇ ਸਨ, ਪਰੰਤੂ ਅੰਗਰੇਜ਼ ਹਾਕਮ ਉਹਨਾਂ ਦੀ ਲਹਿਰ ਨੂੰ ਕੇਵਲ ਇਕ ਧਾਰਮਕ ਤੇ ਸਮਾਜ ਸੁਧਾਰ ਲਹਿਰ ਦੇ ਰੂਪ ਵਿੱਚ ਹੀ ਵੇਖ ਰਹੇ ਸਨ।

ਸਤਿਗੁਰੂ ਰਾਮ ਸਿੰਘ ਜੀ ਕੇਵਲ ਇਕ ਧਾਰਮਕ ਆਗੂ ਹੀ ਨਹੀਂ ਸਨ, ਬਲਕਿ ਉਹ ਇਕ ਸੂਝਵਾਨ ਰਾਜਸੀ ਵਿਚਾਰਧਾਰਾ ਦੇ ਗਿਆਤਾ ਵੀ ਸਨ। ਉਹਨਾਂ ਨੇ ਆਤਮਕ, ਧਾਰਮਕ, ਸਭਿਆਚਾਰਕ ਤੇ ਰਾਜਸੀ ਆਜ਼ਾਦੀ ਦੀ ਪ੍ਰਾਪਤੀ ਲਈ ਧਾਰਮਕ ਅਤੇ ਸਦਾਚਾਰਕ ਸਿੱਖਿਆ ਦੇ ਨਾਲ ਨਾਲ, ਭਾਰਤ ਨੂੰ ਅੰਗਰੇਜ਼ਾਂ ਦੀ ਗੁਲਾਮੀ ਤੋਂ ਛੁਟਕਾਰਾ ਦਲਾਉਣ ਲਈ, ਭਾਰਤ ਦੇ ਲੋਕਾਂ ਵਿੱਚ ਰਾਜਸੀ ਚੇਤਨਾ ਜਗਾਉਣ ਵਾਲੇ ਕਈ ਕ੍ਰਾਂਤੀਕਾਰੀ ਕਦਮ ਚੁੱਕੇ ਤੇ ਪ੍ਰੋਗਰਾਮ ਉਲੀਕੇ। ਸਤਿਗੁਰੂ ਰਾਮ ਸਿੰਘ ਜੀ ਨੇ ਲੁਕਵੇਂ ਤੇ ਅਸਿੱਧੇ ਰੂਪ ਵਿੱਚ ਪੰਜਾਬੀਆਂ ਵਿੱਚ ਰਾਜਸੀ ਜਾਗ੍ਰਤੀ ਲਿਆਂਦੀ ਤੇ ਉਹਨਾਂ ਨੂੰ ਦੇਸ਼ ਦੀ ਆਜ਼ਾਦੀ ਲਈ ਹਰ ਪ੍ਰਕਾਰ ਦੀ ਕੁਰਬਾਨੀ ਦੇਣ ਲਈ ਪ੍ਰੇਰਿਆ। ਉਹਨਾਂ ਨੇ ਅੰਗਰੇਜ਼ਾਂ ਵਿਰੁੱਧ ਪੂਰਨ ਨਾ-ਮਿਲਵਰਤਣ ਤੇ ਅਸਹਿਯੋਗ ਅੰਦੋਲਨ ਸ਼ੁਰੂ ਕਰ ਦਿੱਤਾ। ਉਹਨਾਂ ਨੇ ਆਪਣੇ ਸ਼ਰਧਾਲੂਆਂ ਨੂੰ ਆਖਿਆ ਕਿ ਉਹ ਅੰਗਰੇਜ਼ਾਂ ਨੂੰ ਕਿਸੇ ਵੀ ਕਿਸਮ ਦਾ ਸਹਿਯੋਗ ਨਾ ਦੇਣ ਤੇ ਨਾ ਹੀ ਵਿਦੇਸ਼ੀ ਵਸਤਾਂ ਦੀ ਵਰਤੋਂ ਕਰਨ।

ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਲਾਈ ਸੁਦੇਸ਼ੀ ਤੇ ਨਾ-ਮਿਲਵਰਤਣ ਲਹਿਰ ਦੇ ਬੜੇ ਦੂਰ-ਰਸ ਸਿੱਟੇ ਨਿਕਲੇ। ਕਈ ਦਹਾਕੇ ਮਗਰੋਂ ਇਸੇ ਲਹਿਰ ਤੋਂ ਪ੍ਰੇਰਨਾ ਲੈ ਕੇ ਮਹਾਤਮਾ ਗਾਂਧੀ ਨੇ ਅੰਗਰੇਜ਼ਾਂ ਵਿਰੁੱਧ ਦੇਸ਼-ਵਿਆਪੀ ਨਾਮਿਲਵਰਤਣ ਤੇ ਸੁਦੇਸ਼ੀ ਲਹਿਰ ਚਲਾਈ।

ਨਾਮਧਾਰੀਆਂ ਨੇ ਆਪਣੇ ਗੁਰੂ ਦੇ ਹੁਕਮਾਂ ਦੀ ਇਨ ਬਿਨ ਪਾਲਣਾ ਕੀਤੀ ਤੇ ਅੰਗਰੇਜ਼ ਸਰਕਾਰ ਦਾ ਮੁਕੰਮਲ ਤੌਰ ਤੇ ਬਾਈਕਾਟ ਕੀਤਾ। ਕੂਕੇ ਸਰਕਾਰੀ ਡਾਕ ਪ੍ਰਬੰਧ ਦੀ ਉੱਕਾ ਹੀ ਵਰਤੋਂ ਨਹੀਂ ਸੀ ਕਰਦੇ, ਬਲਕਿ ਉਹਨਾਂ ਦਾ ਆਪਣਾ ਪੂਰਨ ਤੌਰ ਤੇ ਵਿਕਸਿਤ ਤੇ ਮੁਕੰਮਲ ਡਾਕ ਪ੍ਰਬੰਧ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਸਾਰੇ ਪੰਜਾਬ ਵਿੱਚ ੨੨ ਪ੍ਰਬੰਧਕ ਨਿਯੁਕਤ ਕੀਤੇ ਹੋਏ ਸਨ ਜਿਨ੍ਹਾਂ ਨੂੰ 'ਸੂਬੇ' ਆਖਿਆ ਜਾਂਦਾ ਹੈ। ਸੜਕਾਂ ਅਤੇ ਰੇਲਾਂ ਰਾਹੀਂ ਸਫਰ ਨਾ ਕਰਨ ਕਰਕੇ ਅਤੇ

ਕੂਕਿਆਂ ਦੇ ਗੁਪਤ ਡਾਕ ਪ੍ਰਬੰਧ ਕਾਰਨ ਕੂਕਾ ਲਹਿਰ ਕਾਫ਼ੀ ਲੰਮਾ ਸਮਾਂ ਅੰਗਰੇਜ਼ ਹਾਕਮਾਂ ਦਾ ਧਿਆਨ ਆਪਣੇ ਵੱਲ ਨਾ ਖਿੱਚ ਸਕੀ। ਕੂਕੇ ਅੰਗਰੇਜ਼ਾਂ ਦੇ ਸੂਹਿਆਂ ਤੋਂ ਓਹਲੇ ਰਹੇ। ਇਸੇ ਕਰਕੇ ਅੰਗਰੇਜ਼ ਹਾਕਮ ਨਾਮਧਾਰੀਆਂ ਦੇ ਰਾਜਸੀ ਮਨੋਰਥ ਤੋਂ ਲੰਮਾ ਸਮਾਂ ਅਣਜਾਣ ਰਹੇ।

ਅੰਗਰੇਜ਼ ਹਾਕਮ ਭਾਵੇਂ ਨਾਮਧਾਰੀ ਅੰਦੋਲਨ ਨੂੰ ਸਮਾਜ ਸੁਧਾਰ ਅਤੇ ਧਾਰਮਕ ਅੰਦੋਲਨ ਦੀ ਦ੍ਰਿਸ਼ਟੀ ਤੋਂ ਵੇਖ ਰਹੇ ਸਨ ਪਰੰਤੂ ਇਹ ਅੰਦੋਲਨ ਨਾਮਿਲਵਰਤਣ ਲਹਿਰ ਦੇ ਪਸਾਰ ਕਾਰਨ ਇਕ ਮਹਾਨ ਰਾਜਨੀਤਕ ਲਹਿਰ ਦਾ ਰੂਪ ਧਾਰਨ ਕਰ ਗਿਆ ਸੀ। ੧੮੬੩ ਈ. ਤਕ ਇਹ ਲਹਿਰ ਬਰਤਾਨਵੀ ਪੰਜਾਬ ਅਤੇ ਰਿਆਸਤੀ ਪੰਜਾਬ ਦੇ ਸ਼ਹਿਰਾਂ ਵਿਸ਼ੇਸ਼ ਕਰਕੇ ਪਿੰਡਾਂ ਵਿੱਚ ਆਪਣੇ ਪੈਰ ਜਮਾ ਚੁੱਕੀ ਸੀ। ਲੋਕ ਹਜ਼ਾਰਾਂ ਦੀ ਗਿਣਤੀ ਵਿੱਚ ਇਸ ਲਹਿਰ ਨਾਲ ਜੁੜ ਚੁੱਕੇ ਸਨ। ਅੰਗਰੇਜ਼ ਅਫਸਰ ਸਤਿਗੁਰੂ ਰਾਮ ਸਿੰਘ ਜੀ ਦੀਆਂ ਗਤੀਵਿਧੀਆਂ ਤੇ ਪੂਰੀ ਨਿਗਾਹ ਰੱਖ ਰਹੇ ਸਨ।

੩ ਜੂਨ ੧੮੬੩ ਨੂੰ ਫ਼ਿਰੋਜ਼ਪੁਰ ਜ਼ਿਲੇ ਦੇ ਪਿੰਡ ਖੋਟੇ* ਵਿਖੇ ਨਾਮਧਾਰੀਆਂ ਵਲੋਂ ਸਾਦਾ ਵਿਆਹਾਂ ਦੀ ਰੀਤ ਸ਼ੁਰੂ ਕਰਨ ਲਈ ਆਨੰਦ ਕਾਰਜ ਦੀ ਰਸਮ ਦਾ ਆਯੋਜਨ ਕੀਤਾ ਗਿਆ। ਇਸ ਸੰਮੇਲਨ ਬਾਰੇ ੪ ਜੂਨ ੧੮੬੩ ਨੂੰ ਪਿੰਡ ਦੇ ਚੌਕੀਦਾਰ ਨੇ ਬਾਘਾ ਪੁਰਾਣਾ ਥਾਣੇ ਵਿੱਚ ਸੂਚਨਾ ਦਿੱਤੀ ਕਿ ਸਿੱਖ ਸਰਕਾਰ ਵਿਰੋਧੀ ਭਾਸ਼ਨ ਦੇ ਰਹੇ ਹਨ। ਸਰਕਾਰ ਝਟ ਹਰਕਤ ਵਿੱਚ ਆ ਗਈ। ਫ਼ਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਘਾ ਪੁਰਾਣਾ ਦੇ ਥਾਣੇ ਵਿੱਚ ਸੱਦ ਕੇ ਪੁਛ ਪੜਤਾਲ ਕੀਤੀ। ਇਸ ਮਗਰੋਂ ਗੁਰੂ ਜੀ ਨੂੰ ਪੁਲਿਸ ਹਿਰਾਸਤ ਵਿਚ ਭੈਣੀ ਸਾਹਿਬ ਭੇਜ ਦਿੱਤਾ ਗਿਆ ਤੇ ਨਾਲ ਹੀ ਦੀਵਾਨ ਲਾਉਣ ਤੇ ਪਾਬੰਦੀ ਲਾ ਦਿੱਤੀ ਗਈ।

ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਵਿਖੇ ਨਜ਼ਰਬੰਦ ਸਨ। ਉਹਨਾਂ ਨੂੰ ਬਿਨਾਂ ਆਗਿਆ ਭੈਣੀ ਸਾਹਿਬ ਤੋਂ ਬਾਹਰ ਜਾਣ ਦੀ ਮਨਾਹੀ ਸੀ, ਪਰੰਤੂ ਉਹਨਾਂ ਨੇ ਆਪਣੇ ਰਾਜਸੀ ਮਨੋਰਥਾਂ ਦੀ ਪ੍ਰਾਪਤੀ ਲਈ ਯਤਨ ਜਾਰੀ ਰੱਖੇ। ਉਹਨਾਂ ਨੇ ਅੰਗਰੇਜ਼ ਵਿਰੋਧੀ ਮੁਹਾਜ਼ ਸਥਾਪਿਤ ਕਰਨ ਲਈ ਕਸ਼ਮੀਰ, ਨੇਪਾਲ, ਅਫਗਾਨਿਸਤਾਨ ਅਤੇ ਮਧ ਏਸ਼ੀਆ ਆਦਿ ਦੇਸ਼ਾਂ ਦੀਆਂ ਸਰਕਾਰਾਂ ਨਾਲ ਆਪਣੇ ਸੰਬੰਧ ਜੋੜੇ। ਉਹਨਾਂ ਭਾਰਤ ਦੀਆਂ ਉਹਨਾਂ ਦੇਸੀ ਰਿਆਸਤਾਂ ਨਾਲ ਵੀ ਸੰਪਰਕ ਜੋੜਿਆ ਜੋ ਅੰਗਰੇਜ਼ ਸਰਕਾਰ ਦਾ ਪੱਖ ਨਹੀਂ ਸੀ ਪੂਰਦੀਆਂ।

ਸਤਿਗੁਰੂ ਰਾਮ ਸਿੰਘ ਭਾਰਤ ਨੂੰ ਆਜ਼ਾਦ ਕਰਾਉਣ ਲਈ ਕਈ ਇਕ ਯੋਜਨਾਵਾਂ ਬਣਾ ਰਹੇ ਸਨ ਕਿ ਪੰਜਾਬ ਵਿੱਚ ਗਊਕੁਸ਼ੀ ਵਿਰੁੱਧ ਹਿੰਸਕ ਲਹਿਰ ਚੱਲੀ ਜਿਸ ਨੇ ਸੁਤੰਤਰਤਾ ਸੰਗਰਾਮ ਨੂੰ ਅਜਿਹਾ ਮੋੜ ਦਿੱਤਾ ਕਿ ਅੰਗਰੇਜ਼ ਹਾਕਮਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫਤਾਰ ਕਰਕੇ ਜਲਾਵਤਨ ਕਰਨ ਦਾ ਬਹਾਨਾ ਲੱਭ ਲਿਆ। ੧੫ ਜੁਲਾਈ ੧੮੭੧ ਨੂੰ ਰਾਏਕੋਟ ਵਿਖੇ ਬੁੱਚੜਾਂ ਤੇ ਹੋਏ ਹਮਲੇ ਲਈ ਉਹਨਾਂ ਨੂੰ ਜ਼ੁੰਮੇਵਾਰ ਮਿਥਕੇ ਉਹਨਾਂ ਤੇ ਕਤਲ ਦਾ ਦੋਸ਼ ਲਾਇਆ ਗਿਆ, ਪਰੰਤੂ ਕੋਈ ਸਪੱਸ਼ਟ ਗਵਾਹੀ ਅਤੇ ਠੋਸ ਸਬੂਤ ਨਾ ਮਿਲਣ ਕਰਕੇ ਉਹ ਦੋਸ਼-ਮੁਕਤ ਹੋ ਗਏ। ਪਰੰਤੂ ਹਾਲਾਤ ਨੇ ਅਜਿਹਾ ਮੋੜ ਕੱਟਿਆ ਕਿ ਅਗਲੇ ਵਰ੍ਹੇ ਹੀ ਮਲੋਦ ਅਤੇ ਮਾਲੇਰਕੋਟਲੇ ਤੇ ਹੋਏ ਕੂਕਿਆਂ ਦੇ ਹਮਲਿਆਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫਤਾਰ ਕਰਨ ਲਈ ਰਾਹ ਪੱਧਰਾ ਕਰ ਦਿੱਤਾ। ਕਮਿਸ਼ਨਰ ਫੋਰਸਾਈਥ ਦੇ ਹੁਕਮ ਅਨੁਸਾਰ ਕਰਨਲ ਬੇਲੀ ਨੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਤਿੰਨ ਸੂਬਿਆਂ ਜਵਾਹਰ ਸਿੰਘ, ਸਾਹਿਬ ਸਿੰਘ, ਲੱਖਾ ਸਿੰਘ ਅਤੇ ਉਹਨਾਂ ਦੇ ਨਿੱਜੀ ਸੇਵਕ ਨਾਨੂੰ ਸਿੰਘ ਨੂੰ ਗ੍ਰਿਫਤਾਰ ਕਰਕੇ ੧੮ ਜਨਵਰੀ ੧੮੭੨ ਦੀ ਰਾਤ ਨੂੰ ਇਲਾਹਾਬਾਦ ਲਈ ਲੁਧਿਆਣਾ ਦੇ ਰੇਲਵੇ ਸਟੇਸ਼ਨ ਤੋਂ ਗੱਡੀ ਚੜ੍ਹਾ ਦਿੱਤਾ। ਉਹਨਾਂ ਨੂੰ ੧੦ ਮਾਰਚ ੧੮੭੨ ਤਕ ਇਲਾਹਾਬਾਦ ਹੀ ਰੱਖਿਆ ਗਿਆ। ਇਸ ਮਗਰੋਂ ਉਹਨਾਂ ਨੂੰ ਨਿੱਜੀ ਸੇਵਕ ਸਮੇਤ ਸਮੁੰਦਰੀ ਜਹਾਜ਼ ਰਾਹੀਂ ਰੰਗੂਨ (ਬਰਮਾ) ਭੇਜ ਦਿੱਤਾ ਗਿਆ। ਉਥੇ ਉਹਨਾਂ ਨੂੰ ਸ਼ਾਹੀ ਕੈਦੀ ਦੇ ਰੂਪ ਵਿੱਚ, ਉਸ ਬੰਗਲੇ ਵਿੱਚ ਨਜ਼ਰਬੰਦ ਰੱਖਿਆ ਗਿਆ ਜਿਥੇ ਭਾਰਤ ਦਾ ਆਖਰੀ ਬਾਦਸ਼ਾਹ ਨਜ਼ਰਬੰਦ ਰਿਹਾ ਸੀ। ਭਾਵੇਂ ਅੰਗਰੇਜ਼ ਸਰਕਾਰ ਨੇ ਉਹਨਾਂ ਦੀ ਨਜ਼ਰਬੰਦੀ ਨੂੰ ਗੁਪਤ ਰੱਖਿਆ ਹੋਇਆ ਸੀ ਪਰੰਤੂ ੧੮੭੩ ਦੇ ਅਖੀਰ ਤਕ ਨਾਮਧਾਰੀਆਂ ਦਾ ਸੰਪਰਕ ਉਹਨਾਂ ਨਾਲ ਸਥਾਪਿਤ ਹੋ ਗਿਆ ਅਤੇ ਕਈ ਕੂਕੇ ਗੁਪਤ ਰੂਪ ਵਿੱਚ ਉਹਨਾਂ ਨੂੰ ਮਿਲ ਵੀ ਆਏ। ਉਹਨਾਂ ਦੇ ਕਈ ਹੁਕਮਨਾਮੇ ਭੈਣੀ ਸਾਹਿਬ ਪੁਚਾਏ ਗਏ। ਇਸ ਤਰ੍ਹਾਂ ਖਤ ਪਤਰਾਂ ਰਾਹੀਂ ਉਹਨਾਂ ਦਾ ਸਪੰਰਕ ਬਾਹਲੀ ਦੁਨੀਆਂ ਨਾਲ ਜੁੜਿਆ ਰਿਹਾ।

ਸਤਿਗੁਰੂ ਰਾਮ ਸਿੰਘ ਜੀ ਦਾ ਆਪਣੇ ਸ਼ਰਧਾਲੂਆਂ ਨਾਲ ਖਤ ਪੱਤਰਾਂ ਰਾਹੀਂ ਜੁੜਿਆ ਸੰਪਰਕ ਬਰਮਾ ਦੀ ਬ੍ਰਿਟਿਸ਼ ਸਰਕਾਰ ਲਈ ਇਕ ਗੰਭੀਰ ਪ੍ਰਬੰਧਕੀ ਮਸਲਾ ਬਣ ਗਿਆ ਜਿਸ ਕਰਕੇ ਬਰਮਾ ਸਰਕਾਰ ਨੇ ਉਹਨਾਂ ਨੂੰ ਇਕ ਦੂਰ ਦੁਰਾਡੇ ਦੇ ਟਾਪੂ ਮਰਗੋਈ ਵਿਖੇ ਉਸਾਰੀ ਇਮਾਰਤ ਵਿੱਚ ੨੧ ਸਤੰਬਰ ੧੮੮੦ ਨੂੰ ਤਬਦੀਲ ਕਰ ਦਿੱਤਾ। ਆਪਣੇ ਦੇਸ਼, ਪਰਿਵਾਰ ਅਤੇ ਅਤਿ ਪਿਆਰੀ ਸੰਗਤ ਤੋਂ ਦੂਰ ਸੁੰਨਸਾਨ ਟਾਪੂ ਵਿੱਚ ਵਿਛੋੜੇ ਦੇ ਅਸਹਿ ਕਸ਼ਟ ਸਹਾਰਦੇ ਹੋਏ ਸਤਿਗੁਰੂ ਰਾਮ ਸਿੰਘ ਜੀ ਨਾਮ ਸਿਮਰਨ ਵਿੱਚ ਲੀਨ ਹੋ ਗਏ।

ਨਾਮਧਾਰੀਆਂ ਨੂੰ ਭੁਲੇਖੇ ਵਿੱਚ ਪਾਉਣ ਲਈ ਅੰਗਰੇਜ਼ ਸਰਕਾਰ ਨੇ ਇਹ ਅਫਵਾਹ ਫੈਲਾ ਦਿੱਤੀ ਕਿ ਸਤਿਗੁਰੂ ਰਾਮ ਸਿੰਘ ਜੀ ਨੇ ੨੯ ਨਵੰਬਰ ੧੮੮੫ ਨੂੰ ਮਰਗੋਈ ਵਿਖੇ ਆਪਣਾ ਸਰੀਰ ਰੂਪੀ ਚੋਲਾ ਤਿਆਗ ਦਿੱਤਾ ਹੈ। ਨਾਮਧਾਰੀਆਂ ਦਾ ਇਹ ਅਟਲ ਵਿਸ਼ਵਾਸ਼ ਹੈ ਕਿ ਉਹ ਕਿਧਰੇ ਅਲੋਪ ਹੋ ਗਏ ਹਨ ਤੇ ਸਰੀਰਕ ਰੂਪ ਵਿੱਚ ਅਜੇ ਵੀ ਜੀਵਤ ਹਨ ਅਤੇ ਉਹ ਆਪਣੀ ਰਜ਼ਾ ਅਨੁਸਾਰ ਪ੍ਰਗਟ ਹੋਣਗੇ।

ਸਤਿਗੁਰੂ ਰਾਮ ਸਿੰਘ ਜੀ ਦੀ ਜਗਾਈ ਜੋਤ ਅੱਜ ਵੀ ਸ੍ਰੀ ਭੈਣੀ ਸਾਹਿਬ ਵਿਖੇ ਜਗ ਰਹੀ ਹੈ ਤੇ ਸਾਰੀ ਮਾਨਵਤਾ ਨੂੰ ਦੇਸ਼ ਪ੍ਰੇਮ, ਸਹਿਣਸ਼ੀਲਤਾ, ਆਪਸੀ ਸਹਿਯੋਗ ਅਤੇ ਅਮਨ ਸ਼ਾਂਤੀ ਦਾ ਸੁਨੇਹਾ ਪਰਦਾਨ ਕਰ ਰਹੀ ਹੈ। ◆◆

* ਅੱਜ ਕਲ੍ਹ ਜ਼ਿਲ੍ਹਾ ਮੋਗਾ

# ੧੬੯੯ ਦੀ ਵਿਸਾਖੀ ਵਾਲੇ ਦਿਨ

—ਪ੍ਰੋ. ਡਾ. ਹਰਨਾਮ ਸਿੰਘ ਸ਼ਾਨ

੧੬੯੯ ਈ: ਦੀ ਵਿਸਾਖੀ ਵਾਲੇ ਦਿਨ ਦੁਨੀਆਂ ਦੇ ਇਤਿਹਾਸ ਨੇ ਇਕ ਅਜੀਬ ਤੇ ਅਦੁੱਤੀ ਕੌਤਕ ਵੇਖਿਆ ਅਤੇ ਕਾਨੀਬੰਦ ਵੀ ਕੀਤਾ। ਉਸ ਦਿਨ ਸਿੱਖਾਂ ਦੇ ਦਸਵੇਂ ਪਾਤਸ਼ਾਹ ਅਤੇ ਚੜ੍ਹਦੀ-ਕਲਾ ਦੇ ਮੁਜੱਸਮ, ਗੁਰੂ ਗੋਬਿੰਦ ਰਾਏ; ਨੇ ਆਨੰਦਪੁਰ ਦੇ ਕਿਲ੍ਹਾ ਕੇਸਗੜ੍ਹ ਵਿਚ ਇਕ ਭਾਰੀ ਤੇ ਯਾਦਗਾਰੀ ਇੱਕਠ ਕੀਤਾ। ਤੇਤੀ ਵਰ੍ਹੇ ਦੇ ਭਰ-ਜਵਾਨ ਸਤਿਗੁਰੂ ਨੇ ਨੰਗੀ ਤਲਾਵਰ ਲਿਸ਼ਕਾਉਂਦਿਆਂ, ਉਪਰੋਥਲੀ, ਪੰਜ ਸਿਰਾਂ ਦੀ ਭੇਟ ਮੰਗੀ। ਫਿਰ ਉਨ੍ਹਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਚੜ੍ਹਦੀ-ਕਲਾ ਦਾ ਜਲੌਅ ਚੜ੍ਹਾ ਕੇ, ਸਿੰਘ ਸਜਾ ਕੇ ਤੇ ਆਪਣੇ "ਪੰਜ ਪਿਆਰੇ" ਆਖ ਕੇ, ਭਾਈ ਗੁਰਦਾਸ ਅਨੁਸਾਰ, ਉਨ੍ਹਾਂ ਦੀ ਕਾਇਆ-ਕਲਪ ਹੀ ਕਰ ਦਿਤੀ—

ਪੀਵਹੁ ਪਾਹੁਲ ਖੰਡੇਦਾਰ, ਹੁਏ ਜਨਮ ਸੁਹੇਲਾ।[੧]

ਉਪਰੰਤ ਇਹੋ 'ਪਾਹੁਲ' ਉਨ੍ਹਾਂ ਪਾਸੋਂ ਆਪ ਛਕ ਕੇ ਅਤੇ ਆਪ ਵੀ ਉਜਿਹਾ ਸਿਘ ਸਜ ਕੇ, ਸੰਸਾਰ ਦੇ ਧਾਰਮਕ ਤੇ ਸਮਾਜਕ ਇਤਿਹਾਸ ਵਿਚ ਇਕ ਹੋਰ ਕ੍ਰਿਸ਼ਮਾ ਕਰ ਦਿਖਾਇਆ। ਦੁਨੀਆਂ ਇਹ ਵੇਖ ਕੇ ਹੈਰਾਨ ਹੋ ਗਈ ਤੇ ਕਹਿਣ ਲਗੀ—

ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰੁ ਚੇਲਾ।[੨]

ਇਉਂ ਗੁਰੂ ਗੋਬਿੰਦ ਰਾਏ ਨੇ ਗੁਰੂ ਨਾਨਕ ਸਾਹਿਬ ਦੀ ਉਮੱਤ ਨੂੰ ਖੁਦ ਆਪਣੇ ਸਮੇਤ, 'ਸਿੰਘ' (ਭਾਵ 'ਸ਼ੇਰ') ਦਾ ਖ਼ਿਤਾਬ ਦੇ ਕੇ 'ਖ਼ਾਲਸਾ' ਸਜਾ ਦਿਤਾ—

ਗੁਰ ਸੰਗਤਿ ਕੀਨੀ ਖ਼ਾਲਸਾ, ਮਨਮੁਖੀ ਦੁਹੇਲਾ।[੩]

ਗੁਲਾਮ ਮੁਹੱਈਉਦੀਨ ਦੇ ਕਥਨ ਅਨੁਸਾਰ, ਸਰਕਾਰੀ ਪੱਤਰ-ਪਰੇਰਕ ਦੀ ਅੱਖੀਂ-ਡਿੱਠੀ ਗਵਾਹੀ ਦੇ ਮੁਤਾਬਕ, ਉਸ ਦਿਨ ਹਜ਼ਾਰਾਂ ਹੋਰ ਲੋਕ, ਉਨ੍ਹਾਂ ਦੀ ਵੇਖਾ-ਵੇਖੀ, ਇਹ 'ਪਾਹੁਲ' ਛਕ ਕੇ ਤਿਆਰ-ਬਰ-ਤਿਆਰ ਹੋ ਗਏ।[੪]

ਭਰ-ਜਵਾਨ ਸਤਿਗੁਰੂ ਨੇ ਉਨ੍ਹਾਂ ਦੀਆਂ ਸੁੱਤੀਆਂ ਸ਼ਕਤੀਆਂ ਨੂੰ ਜਗਾ ਕੇ, ਉਨ੍ਹਾਂ ਦੇ ਹਿਰਦਿਆਂ ਵਿਚ ਇਕ ਅਗੰਮੀ ਰੂਹ ਫੂਕ ਦਿਤੀ। ਉਨ੍ਹਾਂ ਦੇ ਤਨ-ਮਨ ਨੂੰ ਭਗਤੀ ਤੇ ਸ਼ਕਤੀ ਦੀ ਪੁੱਠ ਚੜ੍ਹਾ ਕੇ 'ਦੇਗ਼-ਤੇਗ਼ ਫ਼ਤਹ' ਦਾ ਨਿਸ਼ਾਨਾ ਬਖ਼ਸ਼ਕੇ, ਇਕ ਨਵੇਂ ਤੇ ਅਨੂਠੇ, 'ਪੰਥ' ਦੀ ਪੱਕੀ-ਪੀਡੀ ਨੀਂਹ ਰਖ ਦਿਤੀ—

ਨਿਜ ਪੰਥ ਸਾਜਿਓ ਖ਼ਾਲਸਾ, ਧਰਿ ਤੇਜ ਕਰਾਰਾ।[੫]

ਫਿਰ ਇਸ 'ਪੰਥ' ਦੇ 'ਪਾਂਧੀਆਂ' ਵਿਚ ਧਾਰਮਕ, ਪਵਿੱਤਰ, ਸਦਾਚਾਰਕ ਸੁਹਿਰਦਤਾ, ਸਰੀਰਕ ਵਿਲੱਖਣਤਾ, ਸਮਾਜਕ ਸੁਤੰਤਰਤਾ ਤੇ ਰਾਜਨੀਤਕ ਸਥਿਰਤਾ ਲਿਆਣ ਲਈ ਇਕ ਆਦਰਸ਼ਕ ਜਿਹੀ ਜ਼ਾਤੀ ਤੇ ਜਮਾਤੀ ਰਹਿਤ-ਮਰਯਾਦਾ ਵੀ ਨਿਯਤ ਕਰ ਦਿਤੀ।

ਉਨ੍ਹਾਂ ਨੂੰ ਸਭ ਤੋਂ ਨਿਆਰੇ ਦਿੱਸਣ ਤੋਂ ਇਕੋ ਲੜੀ ਵਿਚ ਪਰੁਚੇ ਰਹਿਣ ਲਈ, ਇਕ ਵਿਕੋਲਿਤਰੀ ਜਹੀ ਵਰਦੀ ਵੀ ਪੁਆ ਦਿਤੀ। ਜਿਸ ਬਾਰੇ ਆਖਿਆ ਕਿ ਅਗੋ ਤੋਂ 'ਸਿੱਖ' ਦੀ ਨਿਸ਼ਾਨੀ ਇਹ ਪੰਜ 'ਕਕਾਰ'—

ਨਿਸ਼ਾਨੇ ਸਿੱਖੀ, ਈਂ ਪੰਜ ਹਰਫ਼ ਕਾਫ਼
ਕਿ ਹਰਗਿਜ਼ ਨਾਂ ਬਾਸ਼ੰਦੇ, ਈਂ ਪੰਜ ਮੁਆਫ਼।
ਕੜਾ, ਕਾਰਦੋ, ਕੱਛ, ਕੰਘਾ ਬਿਦਾਂਅ,
ਬਿਨਾਂ ਕੇਸ ਹੇਚ ਅੰਦ, ਜੁਮਲਾ ਨਿਸ਼ਾਂ।

ਹੋਣਗੇ, ਜਿਨ੍ਹਾਂ ਦੀ 'ਛੋਟ' ਕਦੇ ਵੀ ਨਹੀਂ ਦਿਤੀ ਜਾ ਸਕੇਗੀ। ਕੜਾ ਕਿਰਪਾਨ, ਕੱਛ, ਕੰਘਾ ਤੇ ਕੇਸ। ਪਰ ਚੇਤੇ ਰਖਣਾ ਕੇਸਾਂ, ਬਿਨਾਂ ਬਾਕੀ ਸਾਰੇ ਨਿਸ਼ਾਨ ਤੁੱਛ ਸਮਝੇ ਜਾਣਗੇ।[੬] ਸੋ ਵਿਸਰੇ, ਜਿਥੇ 'ਕੜੇ' ਨੂੰ ਪਰਤੱਗਿਆ ਅਤੇ ਕਿਰਪਾਨ ਨੂੰ ਉਪਕਾਰ ਤੇ ਸਵੈ-ਰੱਖਿਆ ਦਾ ਚਿੰਨ੍ਹ ਨਿਯਤ ਕੀਤਾ; ਉਥੇ 'ਕੱਛੇ' ਨੂੰ ਆਚਰਣ ਤੇ 'ਕੰਘੇ' ਨੂੰ ਸਰੀਰਕ ਸੁੱਚਮ ਦੇ ਸੰਕੇਤ ਹੋਣ ਦਾ ਮਾਣ ਦਿਤਾ। 'ਕੇਸਾਂ' ਬਾਰੇ ਦਿੱਤੀ ਇਸ ਖਾਸ ਹਦਾਇਤ ਤੋਂ ਜਾਪਦਾ ਹੈ ਸਤਿਗੁਰੂ ਨੇ ਇਸ ਜਮਾਂਦਰੂ ਤੇ ਸਦੀਵੀ ਚਿੰਨ੍ਹ ਨੂੰ ਰੱਬੀ ਰਜ਼ਾ ਲਈ ਰਜ਼ਾਮੰਦੀ, ਕੌਮੀ ਸਪਿਰਿਟ ਦੀ ਕਸਵੱਟੀ ਤੇ ਪੰਥਕ ਜਥੇਬੰਦੀ ਦੀ ਗਰੰਟੀ ਮਿਥਿਆ।

ਫਿਰ ਅਜਿਹੀ ਵਿਲੱਖਣ ਵਰਦੀ ਪਹਿਨਣ ਵਾਲੇ ਸੰਤ-ਸਿਪਾਹੀਆਂ ਲਈ ਜੋ ਆਦਰਸ਼ ਨਿਯਤ ਕੀਤਾ, ਉਹ ਵੀ ਇਸ ਗੱਲ ਦਾ ਗਵਾਹ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਇਹ ਬਾਹਰਲੇ ਚਿੰਨ੍ਹ ਧਾਰਨ ਕਰਨ ਵਾਲਿਆਂ ਨੂੰ ਅੰਦਰਲੇ ਦੈਵੀ ਗੁਣ ਵਿਕਸਾਉਣ ਲਈ ਵੀ ਬੜੀ ਭਰਵੀਂ ਤਾਕੀਦ ਕੀਤੀ। ਉਨ੍ਹਾਂ ਭਾਣੇ ਅਸਲ 'ਖ਼ਾਲਸਾ' ਅਖਵਾਉਣ ਦਾ ਹੱਕਦਾਰ ਹੀ ਉਹੀ ਹੈ ਜੋ—

ਜਾਗਤ ਜੋਤ ਜਪੈ ਨਿਸ ਬਾਸੁਰ[੭]
ਏਕ ਬਿਨਾ ਮਨ ਨੈਕ[੮] ਨ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ,
ਗੋਰ[੯], ਮੜ੍ਹੀ, ਮਟ[੧੦] ਭੂਲ ਨ ਮਾਨੈ।
ਤੀਰਥ, ਦਾਨ, ਦਯਾ, ਤਪੁ, ਸੰਜਮੁ,
ਏਕ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤਿ ਜਗੈ ਘਟ ਮੈ[੧੧] ਤਬ,
ਖ਼ਾਲਸ ਤਾਹਿ ਨਖ਼ਾਲਸ[੧੨] ਜਾਨੈ।[੧੩]

ਇਸ ਤਰ੍ਹਾਂ, ਉਸ ਨੂੰ ਇਕ ਆਦਰਸ਼ਕ ਜੀਵਨ-ਜਾਚ ਦਸਦਿਆਂ ਫ਼ਰਮਾਇਆ : "ਉਹ ਘਰ ਨੂੰ ਹੀ ਜੰਗਲ ਸਮਝ ਕੇ, ਦਿਲੋਂ ਸਾਧੂ ਬਣੇ। ਰੱਬ ਦੀ ਯਾਦ ਵਿਚ ਰਹਿੰਦਿਆਂ, ਸ਼ੁਭ ਗੁਣ ਗ੍ਰਹਿਣ ਕਰਦਿਆਂ ਅਤੇ ਆਪਣੇ ਕਾਰ-ਵਿਹਾਰ ਵਿਚ ਵਿਚਰਦਿਆਂ, ਉਹ ਨੇਕੀ, ਪਿਆਰ ਤੇ ਪਰਉਪਕਾਰ ਦਾ ਜੀਵਨ ਬਤੀਤ ਕਰੇ।"

ਰੇ ਮਨ ਐਸੋ ਕਰਿ ਸੰਨਿਆਸਾ।
ਬਨ ਸੇ[14] ਸਦਨ[15] ਸਬੈ ਕਰਿ ਸਮਝਹੁ,
ਮਨ ਹੀ ਮਾਹਿ ਉਦਾਸਾ।
ਜਤ ਕੀ ਜਟਾ, ਜੋਗ ਕੋ ਮਜਨੁ,[16]
ਨੇਮ ਕੋ ਨਖਨ[17] ਬਢਾਓ:
ਗਯਾਨ ਗੁਰੂ, ਆਤਮ ਉਪਦੇਸਹੁ,
ਨਾਮ ਬਿਭੂਤਿ[18] ਲਗਾਓ।
ਅਲਪ ਅਹਾਰ,[19] ਸੁਲਪ ਸੀ ਨਿਦ੍ਰਾ[20]
ਦਯਾ, ਛਿਮਾ[21] ਤਨ ਪ੍ਰੀਤਿ।
ਸੀਲ, ਸੰਤੋਖ ਸਦਾ ਨਿਰਬਾਹਿਬੋ[22]
ਹ੍ਵੈਬੋ[23] ਤ੍ਰਿਗੁਣ[24] ਅਤੀਤ[25]
ਕਾਮ, ਕ੍ਰੋਧ ਹੰਕਾਰ ਲੋਭ ਹਠ,
ਮੋਹਿ ਨ ਮਨ ਸੋ ਲਯਾਵੈ।
ਤਬ ਹੀ ਆਤਮ ਤਤ ਕੋ ਦਰਸੇ,
ਪਰਮ ਪੁਰਖ ਕਹ[26] ਪਾਵੈ[27]।

ਅਜਿਹੀ ਵਰਦੀ, ਆਦਰਸ਼ ਤੇ ਜੀਵਨ-ਜਾਚ ਦੇ ਪੰਧਾਊਆਂ ਲਈ, ਪਰਉਪਕਾਰ ਤੇ ਸਵੈ-ਰੱਖਿਆ ਨੂੰ ਮੁਖ ਰਖਦਿਆਂ, ਸ਼ਸਤ੍ਰਬੱਧ ਤੇ ਤਿਆਰ-ਬਰ-ਤਿਆਰ ਰਹਿਣਾ ਵੀ ਜ਼ਰੂਰੀ ਦਸਿਆ। ਸ਼ਸਤਰਾਂ ਦੀ ਲੋੜ ਤੇ ਮਹੱਤਤਾ ਦਾ ਜ਼ਿਕਰ ਕਰਦਿਆਂ ਤਾਂ ਦਸਮੇਸ਼ ਨੇ ਫਿਰ ਇਥੋਂ ਤਕ ਆਖ ਦਿੱਤਾ—

"ਅਸਿ, ਕ੍ਰਿਪਾਨ ਖੰਡਾ, ਖੜਗ,
ਤੁਪਕ, ਤਬਰ, ਅਰ, ਤੀਰ।
ਸੈਫ਼ ਸਰੋਹੀ, ਸੈਹਥੀ,
ਇਹੀ ਹਮਾਰੇ ਪੀਰ।[28]

ਫਿਰ ਇਹ ਕੁਝ ਤੇ ਇਨਾ ਕੁਝ ਆਖ ਕੇ ਵੀ ਬਸ ਨਹੀਂ ਕੀਤੀ। ਅਜਿਹਾ ਵਿਲੱਖਣ ਰੂਪ ਤੇ ਰਹਿਤ ਮਰਯਾਦਾ ਦੇਣ ਵਾਲੇ "ਮਰਦ ਅਗੰਮੜਾ" ਨੇ ਆਪਣੀ ਮੁਬਾਰਕ 'ਜ਼ਾਤ' ਨੂੰ ਆਪੇ ਪੈਦਾ ਕੀਤੀ ਇਸ ਅਨੋਖੀ 'ਜਮਾਤ' ਵਿਚ 'ਅਭੇਦ' ਕਰਦਿਆਂ, ਇਹ ਵੀ ਸਪਸ਼ਟ ਕਰ ਦਿਤਾ ਕਿ ਜੇ ਕੋਈ ਜਦੋਂ ਵੀ ਇਸ ਉਤੇ ਸੱਚੇ ਦਿਲੋਂ ਅਮਲ ਕਰੇਗਾ, ਉਹ ਨਾ ਕੇਵਲ ਮੇਰਾ ਸਿੱਖ ਅਖਵਾਉਣ ਦਾ ਹੀ ਹੱਕਦਾਰ ਹੋਵੇਗਾ, ਸਗੋਂ ਮੈਂ ਉਸ ਨੂੰ ਆਪਣਾ 'ਠਾਕਰ' ਤੇ ਆਪਣੇ ਆਪ ਨੂੰ ਉਸ ਦਾ 'ਚੇਲਾ' ਅਖਵਾਉਣ ਵਿਚ ਵੀ ਮਾਣ-ਮਹਿਸੂਸ ਕਰਾਂਗਾ।

ਰਹਿਣੀ ਰਹੈ, ਸੋਈ ਸਿੱਖ ਮੇਰਾ,
ਉਹ ਠਾਕੁਰ, ਮੈਂ ਉਸ ਦਾ ਚੇਰਾ।[29]

ਇਉਂ ਕਲ-ਮੁਕੱਲੇ ਨੌਜੁਆਨ ਗੁਰੂ ਗੋਬਿੰਦ ਸਿੰਘ ਨੇ ੧੬੯੯ ਦੀ ੩੦ ਮਾਰਚ ਨੂੰ, ਸ਼ਿਵਾਲਕ ਦੀ ਰਮਣੀਕ ਗੋਦੀ ਵਿਚ, ਅਜਿਹੀ ਰਹਿਣੀ-ਬਹਿਣੀ ਵਾਲੇ ਸੰਤ-ਸਿਪਾਹੀਆਂ ਦੀ ਇਕ ਅਜਿਹੀ ਕੌਮ ਤਿਆਰ ਕਰ ਦਿਤੀ ਜੋ ਤਨ ਤੇ ਮਨ ਕਰਕੇ ਇਕ-ਸੁਰ ਸੀ, ਜੋ ਖਿਆਲੀ ਤੇ ਅਮਲੀ ਤੌਰ ਤੇ ਇਕ-ਮੁਠ ਸੀ, ਅਤੇ ਜੋ ਆਪਣੇ ਸੰਚਾਲਕ ਨਾਲ ਵੀ ਆਤਮਕ ਤੇ ਸਰੀਰਕ ਤੌਰ ਤੇ ਇਕ-ਮਿਕ ਸੀ।

ਇਸੇ ਦੀ ਸਹਾਇਤਾ ਨਾਲ "ਆਪੇ-ਗੁਰੁ-ਚੇਲਾ" ਗੁਰੂ ਗੋਬਿੰਦ ਸਿੰਘ ਨੇ ਬਦੇਸ਼ੀ ਰਾਜ ਦਾ ਜਬਰ ਉਖਾੜਨ ਤੇ ਦੇਸੀ ਸਮਾਜ ਦੀ ਨੀਂਦ ਉਘਾੜਨ ਲਈ ਉਤੇਜਿਤ ਤੇ ਉਤਸ਼ਾਹਿਤ ਹੋ ਕੇ ਲੱਕ ਬੰਨ੍ਹ ਲਿਆ। ਹਿੰਦੁਸਤਾਨ ਦੀ ਸ਼ਖ਼ਸੀ, ਸਮਾਜਕ, ਮਾਨਸਕ, ਆਰਥਕ, ਸਭਿਆਚਾਰਕ ਤੇ ਰਾਜਨੀਤਕ ਅਰਥਾਤ ਹਰ ਪਰਕਾਰ ਦੀ ਗ਼ੁਲਾਮੀ ਨੂੰ ਹਟਾਉਣ ਦਾ ਬੀੜਾ ਚੁਕ ਲਿਆ।

ਇਸ ਐਲਾਨ ਤੇ ਉਤੇਜਨਾ ਦਾ ਨਤੀਜਾ ਇਹ ਨਿਕਲਿਆ ਕਿ ਕਈ ਪੀੜ੍ਹੀਆਂ ਤੋਂ ਲਿਤੜਦੇ ਜਨ-ਸਧਾਰਨ ਵਿਚ ਇਕ ਇਨਕਲਾਬੀ ਪਲਟਾ ਆ ਗਿਆ। ਖੰਡੇ ਦੇ ਅੰਮ੍ਰਿਤ ਨੇ ਉਨ੍ਹਾਂ ਵਿਚ ਕੋਈ ਗ਼ੈਬੀ ਤੇ ਅਦੁੱਤੀ ਜਹੀ ਸ਼ਕਤੀ ਭਰ ਦਿਤੀ। "ਬਾਦਸ਼ਾਹ-ਦਰਵੇਸ਼" ਦੀ ਸਿਖਿਆ ਤੇ ਸੰਦੇਸ਼ ਨੇ ਉਨ੍ਹਾਂ ਦੇ ਸੁਭਾ, ਕਰਮ ਤੇ ਆਚਰਨ ਬਦਲਕੇ; ਖੱਤਰੀ ਤੇ ਬ੍ਰਾਹਮਣ ਦੀ ਮੁਥਾਜੀ ਹਟਾ ਕੇ, ਜੀਣ-ਮਰਨ ਦੀ ਜਾਚ ਸਿਖਾ ਕੇ ਉਨ੍ਹਾਂ ਨੂੰ ਅਜਿਹੇ ਸੁਤੰਤਰ ਤੇ ਸੰਪੂਰਨ ਮਨੁੱਖ ਬਣਾ ਦਿਤਾ। ਹੁਣ ਉਹ ਵੀ "ਮੌਤ ਨਾਲ ਮਖ਼ੌਲਾਂ" ਕਰਨ ਤੇ ਦਾਨਵ-ਸ਼ਕਤੀਆਂ ਨਾਲ ਲੋਹਾ ਲੈਣ ਲਈ ਉਤਸ਼ਾਹਿਤ ਹੋ ਗਏ। ਪ੍ਰਭੂ ਦੀ ਕਿਰਪਾ ਤੇ ਗੁਰੂ ਦੀ ਮਿਹਰ ਸਦਕੇ, ਉਨ੍ਹਾਂ ਵਿਚੋਂ ਇਕ-ਇਕ ਯੋਧਾ ਸਵਾ-ਸਵਾ ਲੱਖ ਨਾਲ ਟੱਕਰ ਲੈਣ ਦੇ ਸਮਰਥ ਹੋ ਗਿਆ। ਉਨ੍ਹਾਂ ਨੇ ਬਾਹਰਲੇ ਤਾਂ ਕੀ ਅੰਦਰਲੇ ਵੈਰੀਆਂ ਨੂੰ ਕਾਬੂ ਵਿਚ ਰੱਖਣ ਲਈ 'ਕਾਮ' ਨੂੰ ਗ੍ਰਹਸਥ 'ਕ੍ਰੋਧ' ਨੂੰ ਬੀਰਤਾ, 'ਲੋਭ' ਨੂੰ ਕਿਰਤ, 'ਮੋਹ' ਨੂੰ ਉਪਕਾਰ ਤੇ 'ਹੰਕਾਰ' ਨੂੰ ਸਵੈਮਾਨ ਵਿਚ ਢਾਲ ਲਿਆ।

ਇਉਂ ਆਤਮਕ ਅਤੇ ਸਰੀਰਕ ਤੌਰ ਤੇ ਤਿਆਰ-ਬਰ-ਤਿਆਰ ਹੋ ਕੇ; ਮਾਨਵ ਪਿਆਰ, ਸਵੈਤਿਆਗ ਤੇ ਪਰਉਪਕਾਰ ਦਾ ਆਦਰਸ਼ ਲੈ ਕੇ, ਉਹ ਗੁਰੂ ਤੇਗ ਬਹਾਦਰ ਜੀ ਦੀ ਭਵਿੱਖਬਾਣੀ ਨੂੰ ਸੱਚਿਆਉਣ, ਦੇਸ਼ ਦੀਆਂ ਬਦੀਆਂ ਤੇ ਬੰਦਸ਼ਾਂ ਹਟਾਉਣ ; ਜ਼ਾਲਮ ਰਾਜ-ਕਾਜ ਨੂੰ ਮਾਰ-ਮੁਕਾਉਣ;

ਅਤੇ ਨਵਾਂ ਤੇ ਨਰੋਆ ਸਮਾਜ ਉਪਜਾਉਣ ਲਈ ਉਸ "ਮਰਦ-ਅਗੰਮੜੇ" ਦੀ ਕਮਾਨ ਹੇਠ ਜੁੜ ਗਏ ਜਿਸ ਨੂੰ ਭਾਈ ਨੰਦ ਲਾਲ ਜੀ ਨੇ 'ਸਰਬ-ਕਲਾ-ਸਮਰਥ ਤੇ 'ਨਿਓਟਿਆਂ ਦੀ ਓਟ' ਆਖਿਆ ਹੈ—

ਕਾਦਰੇ ਹਰ ਕਾਰ, ਗੁਰੂ ਗੋਬਿੰਦ ਸਿੰਘ
ਬੇਕਸਾਂ ਦਾ ਯਾਰ, ਗੁਰੂ ਗੋਬਿੰਦ ਸਿੰਘ[30]

ਮੁਗਲੀਆ ਸਰਕਾਰ ਨੇ ਉਨ੍ਹਾਂ ਦੇ ਇਸ ਪਰੋਗਰਾਮ ਨੂੰ ਧ੍ਰੋਹ ਤੇ ਬਗ਼ਾਵਤ ਸਮਝਿਆ, ਦੇਸੀ ਰਜਵਾੜਿਆਂ ਨੇ ਇਸ ਵਿਚ ਆਪਣੇ ਵਕਾਰ ਤੇ ਰਾਜ-ਭਾਗ ਦਾ ਅੰਤ ਮਹਿਸੂਸ ਕੀਤਾ ਅਤੇ ਧਰਮ ਤੇ ਸਮਾਜ ਨੂੰ ਆਪਣੇ ਪਿੱਸੂ ਪੈ ਗਏ। ਖਿੱਚਾ-ਖਿੱਚੀ ਤੇ ਮੁੱਠ-ਭੇੜ ਤੇਜ਼ ਹੋ ਗਈ। ਭਿਆਨਕ ਲੜਾਈਆਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਗੁਰੂਦੇਵ ਤੇ ਉਨ੍ਹਾਂ ਦੇ ਸਿਰਕੱਢ ਸੰਤ-ਸਿਪਾਹੀਆਂ ਨੇ ਡਟਕੇ ਮੁਕਾਬਲੇ ਕੀਤੇ, ਪਿੱਠ ਨਾ ਵਿਖਾਈ, ਈਨ ਨਾ ਮੰਨੀ, ਅਤੇ ਭਰਪੂਰ ਚੜ੍ਹਦੀ-ਕਲਾ ਵਿਚ ਜੂਝਦੇ ਰਹੇ ਤੇ ਆਪਣੀਆਂ ਮੰਜ਼ਲਾ ਹੇਠ ਲਿਖੇ ਅਨੁਸਾਰ ਤੈਅ ਕਰਦੇ ਅਤੇ ਫ਼ਤਹ ਦੇ ਦਮਾਮੇ ਵਜਾਂਦੇ ਰਹੇ—

ਇਸ ਤਰ੍ਹਾ ਸੇ ਤੈਅ ਕੀ ਹਮ ਨੇ ਮੰਜ਼ਲੇਂ
ਗਿਰ ਪੜੇ, ਗਿਰ ਕਰ ਉਠੇ, ਫਿਰ ਚਲ ਦੀਏ।

**ਫੁੱਟ ਨੋਟ**

੧. ਵੇਖੋ: ਗੁਰਦਾਸ ਸਿੰਘ, ਭਾ., ਰਾਮਕਲੀ ਕੀ ਵਾਰ, ਪਾਤਿਸ਼ਾਹੀ ਦਸਵੇਂ ਕੀ, ਪਉੜੀ ਨੰ ੧., ੨. ਉਕਤ, ਉਹੀ। ੩. ਉਕਤ, ਉਹੀ। ੪. ਇਸ ਸਬੰਧੀ ਸਵਿਸਥਾਰ ਸਮਾਚਾਰ ਲਈ ਵੇਖੋ : Macauliffe, M.A., The Sikh Religion London-1909, Vol. v; 2nd ed., Delhi–1963, pp 93-94। ੫. ਵੇਖੋ: ਗੁਰਦਾਸ ਸਿੰਘ, ਵਾਰ ਪਾਤਿਸਾਹੀ ਦਸਵੇਂ ਕੀ, ਉਹੀ। ੬. ਨਾਭੇ ਪਈ ਹੋਈ ਦਸਮ ਗ੍ਰੰਥ ਸਾਹਿਬ ਦੀ ਇਕ ਬੀੜ ਦੀ ਅੰਤਿਕਾ ਵਿੱਚੋਂ। ੭. ਰਾਤ ਦਿਨ। ੮. ਥੋੜਾ ਜਿਹਾ। ੯. ਕਬਰ। ੧੦. ਮੱਠ। ੧੧. ਹਿਰਦੇ ਵਿਚ। ੧੨. ਬਿਲਕੁਲ ਖ਼ਾਲਸ, ਅਸਲੋਂ ਸ਼ੁੱਧ। ੧੩. ਵੇਖੋ: ਸ੍ਰੀ ਦਸਮ ਗ੍ਰੰਥ ਸਾਹਿਬ, ਸਵੱਯੇ, ੩੩ ਸਵੱਯੇ, ਸਵੱਯੀਆ ਨੰ. ੧। ੧੪. ਬਨ ਵਰਗਾ। ੧੫. ਘਰ। ੧੬: ਇਸ਼ਨਾਨ। ੧੭. ਨਹੁੰ। ੧੮. ਭਸਮ, ਸੁਆਹ। ੧੯. ਥੋੜੀ ਖ਼ੁਰਾਕ। ੨੦. ਬਹੁਤ ਥੋੜੀ ਨੀਂਦ। ੨੧. ਖਿਮਾ। ੨੨. ਨਿਭਾਉ। ੨੩. ਹੋਵੇ। ੨੪. ਤਿੰਨਾਂ ਗੁਣਾਂ (ਭਾਵ ਰਜੋ, ਸਤੋ, ਤਮੋ) ਤੋਂ। ੨੫. ਨਿਆਰੇ, ਅਲੇਪ। ੨੬. ਨੂੰ। ੨੭. ਵੇਖੋ: ਉਕਤ, ਸ਼ਬਦ ਪਾਤਿਸ਼ਾਹੀ ੧੦, ਰਾਗੁ ਰਾਮਕਲੀ, ਨੰ. ੧। ੨੮. ਵੇਖੋ: ਉਕਤ, ਸ਼ਸਤ ਨਾਮ ਮਾਲਾ, ਬੰਦ ਨੰ. ੩ ੨੯. ਵੇਖੋ: ਦੇਸਾ ਸਿੰਘ ਰਹਿਤਨਾਮਾ, ਅੰਤਲੀਆਂ ਤੁਕਾਂ। ੩੦. ਵੇਖੋ ਨੰਦ ਲਾਲ, ਭਾਈ, ਤੋਸੀਫੋ ਸਨਾਅ, ਸਲਤਨਤ ਦਸਮ (ਦਸਵੀ ਪਾਤਸ਼ਾਹੀ)

# ਹਿੰਮਤ

ਉਠ ਜਾਗ ਘੁਰਾੜੇ ਮਾਰ ਨਹੀਂ,
ਏ ਸੌਣ ਤੇਰੇ ਦਰਕਾਰ ਨਹੀਂ,
ਇਕ ਰੋਜ਼ ਜਹਾਂ ਥੀਂ ਜਾਣਾ ਹੈ,
ਜਾਇ ਕਬਰੇ ਵਿਚ ਸਮਾਣਾ ਹੈ,
ਤੇਰਾ ਗੋਸ਼ਤ ਕੀੜਿਆਂ ਖਾਣਾ ਹੈ,
ਕਰ ਚਿੰਤਾ ਮਰਗ ਵਿਸਾਰ ਨਹੀਂ,
ਉਠ ਜਾਗ ਘੁਰਾੜੇ ਮਾਰ ਨਹੀਂ। *—ਬੁਲ੍ਹੇ ਸ਼ਾਹ*

ਸੈ ਤਕਦੀਰਾਂ, ਘੜੀਆਂ ਭੱਜੀਆਂ।
ਸੈ ਬਲੀਆਂ, ਬੁਝ ਗਈਆਂ।
ਪਰ ਹਿੰਮਤ ਦੀਆਂ
ਪਈਆਂ ਲੀਕਾਂ, ਦਿਨ-ਦਿਨ ਉਘੜਨ ਪਈਆਂ
ਤੂੰ ਆਲਸ ਦਾ....
ਪਲਾ ਫੜ ਕੇ, ਨਾ ਕਿਸਮਤ ਦਾ ਧਰਿਆ
ਹਿੰਮਤੀਆਂ ਨੇ, ਮਾਰ ਕੇ ਬਾਹਾਂ, ਸੈ ਨਦੀਆਂ ਤਰ ਲਈਆਂ।

ਕਿਸਮਤ ਨੂੰ ਨਾ ਕੋਸ, ਕਿ ਉਹ ਹੈ ਹਿੰਮਤ ਦੀ ਅਰਧੰਗੀ,
ਪੁਰਸ਼ਾਰਥ ਦਾ ਹੜ੍ਹ ਜਦ ਆਵੇ, ਰੋੜ੍ਹ ਖੜੇ ਸਭ ਤੰਗੀ।
ਹਿੰਮਤ ਦਾ ਪਾਰਸ ਲੋਹੇ ਨੂੰ ਸੋਨਾ ਤੁਰਤ ਬਣਾਵੇ,
ਮੰਗਲ ਸ਼ਨੀ ਬਹਿਣ ਘਰ ਨੌਵੇਂ, ਭੈੜੀਓਂ ਹੋਵੇ ਚੰਗੀ।

ਜੋ ਤੂੰ ਚਾਹੇਂ ਬਣ ਸਕਦਾ ਹੈਂ, ਹਿੰਮਤ ਅਤੇ ਇਰਾਦੇ ਨਾਲ
ਤਾਰਿਆਂ ਤੋਂ ਭੀ ਪਾਰ ਪਹੁੰਚ ਜਾ, ਯਾ ਗਿਰ ਕੇ ਧਸ ਜਾ ਪਤਾਲ।
ਕਰਮ ਕਲਪਤਰੂ ਫਲ ਦੇਂਦਾ ਹੈ, ਮਨੋਕਾਮਨਾ ਦੇ ਅਨੁਸਾਰ,
ਖੇਤੀ ਕਰਮਾਂ ਸੇਤੀ, ਕਹਿੰਦੇ, ਜੈਸੀ ਚਾਹੇਂ ਕਿਸਮਤ ਢਾਲ।
*—ਧਨੀ ਰਾਮ ਚਾਤ੍ਰਿਕ*

ਪਾਣੀ ਵਗਦੇ ਹੀ ਰਹਿਣ ਕਿ ਵਗਦੇ ਸੋਹੰਦੇ ਨੇ।
ਖੜੋਂਦੇ ਬੁਸਦੇ ਨੇ, ਕਿ ਪਾਣੀ ਵਗਦੇ ਹੀ ਰਹਿਣ।
*—ਦੀਵਾਨ ਸਿੰਘ ਕਾਲੇਪਾਣੀ*

ਜਿਹੜੇ ਹਿੰਮਤਾਂ ਵਾਲੇ
ਚੀਰਦੇ ਪੁਲਾੜਾਂ ਨੂੰ
ਚੰਨ ਦਾ ਟੁਕ ਖਾਂਦੇ ਨੇ
ਭਰ ਕੇ ਘੁਟ ਸੁਆਵਾਂ ਦਾ।
*—ਪ੍ਰੋ. ਮੋਹਨ ਸਿੰਘ*

ਜੇ ਘਰਾਂ ਤੋਂ ਤੁਰ ਪਏ ਹੋ ਦੋਸਤ।
ਮੁਸ਼ਕਿਲਾਂ ਤੇ ਔਕੜਾਂ ਤੋਂ ਨਾ ਡਰੋ।
ਜਦ ਰੁਕੋ ਤਾਂ ਨਕਸ਼ ਬਣ ਕੇ ਹੀ ਰੁਕੋ,
ਜਦ ਤੁਰੋ ਤਾਂ ਰੌਸ਼ਨੀ ਵਾਂਗ ਤੁਰੋ।
*—ਪ੍ਰੋ. ਜਗਤਾਰ*

# ਕਿਸਾਨ ਦਾ ਜਗਜੀਤ ਗੁਰੂ

ਬੰਦੀਖਾਨੇ ਦੀ ਤੀਸਰੀ ਪੈਦਾਇਸ਼ ਵਲੋਂ ਪੁਰਾਤਨਤਾ ਦਾ ਯੋਗ ਸਤਿਕਾਰ ਕਰਦਿਆਂ ਏਨੀ ਬਹੁਪੱਖੀ ਨਵੀਨਤਾ ਸਿਰਜੀ ਜਾ ਰਹੀ ਏ ਕਿ ਥੋੜ੍ਹਾ ਦੇਰ ਬਾਦ ਆਇਆ ਆਦਮੀ ਵੇਖ ਕੇ ਚਕ੍ਰਿਤ ਹੋ ਜਾਂਦਾ ਏ।

ਸ਼ਾਇਦ ਬੰਦੀਖਾਨੇ ਨੂੰ ਇਹ ਸ਼ਰਫ ਹਾਸਲ ਏ ਕਿ ਇਹਦੇ ਅੰਦਰ ਪ੍ਰਗਟਿਤ ਹੋਣ ਵਾਲੀ ਹਰ ਹਸਤੀ ਮਹਾਨਤਮ ਹੋ ਨਿਬੜਦੀ ਏ।

ਦੁਆਪਰ ਜੁਗ ਤੋਂ ਲੈ ਕੇ ਅੱਜ ਤੱਕ ਦੇ ਅਜ਼ੀਮ ਆਜ਼ਾਦ ਖਿਆਲ ਸ੍ਰੀ ਕ੍ਰਿਸ਼ਨ ਜੀ ਨੇ ਸੰਸਾਰ ਤੇ ਔਂਦਿਆਂ ਹੀ ਐਹੋ ਜਹੀ ਰਚਨਾ ਰਚੀ ਕਿ ਮਾਤਾ-ਪਿਤਾ ਦੇ ਜੇਲ ਵਿਚ ਹੁੰਦਿਆ ਵੀ ਆਪਣਾ ਆਪ ਜੇਲ ਦੀ ਕੈਦੁਬੰਦ ਤੋਂ ਆਜ਼ਾਦ ਕਰਾ ਲਿਆ ਅਤੇ ਔਣਵਾਲੇ ਸਾਰੇ ਜੀਵਨ ਵਿਚ ਐਹੋ ਜਿਹੇ ਮਾਅਰਕੇ ਮਾਰੇ ਕਿ ਉਹਨਾਂ ਦੇ ਹਰ ਵਿਚਾਰ ਹਰ ਕਿਰਦਾਰ ਚੋਂ ਨਵੀਨਤਾ ਅਤੇ ਆਜ਼ਾਦ ਖਿਆਲੀ ਦੀਆਂ ਚਿਣਗਾਂ ਫੁੱਟ ਫੁੱਟ ਪੈਂਦੀਆਂ ਨੇ।

ਬੰਦੀਖਾਨੇ ਦੀ ਦੂਸਰੀ ਪੈਦਾਇਸ਼* ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਿਰਾ ਆਪ ਜਾਂ ਨਾਮਧਾਰੀ ਪੰਥ ਹੀ ਨਹੀਂ ਸਾਰੇ ਦੇਸ਼ ਨੂੰ ਹੀ ਬੰਦ ਮੁਕਤ ਕਰਾ ਲਿਆ।

ਅਤੇ ਬੰਦੀਖਾਨੇ ਦੇ ਤੀਸਰੇ ਕ੍ਰਿਸ਼ਮੇ ਨੇ ਉਹਨਾਂ ਗਊਆਂ ਤੋਂ ਗੋਪਾਲ ਰਤਨ ਦਾ ਸਨਮਾਨ ਪ੍ਰਾਪਤ ਕੀਤਾ, ਜਿਹੜੀਆਂ ਅੰਗਰੇਜ਼ ਵੇਲੇ ਆਜ਼ਾਦੀ ਦਾ ਸਿੰਬਲ ਸਨ, ਜਿਨ੍ਹਾਂ ਪਾਰੋਂ ਅਨੇਕਾਂ ਸਿੰਘ ਸ਼ਹੀਦ ਹੋਏ, ਆਜ਼ਾਦੀ ਦੇ ਦੇਵਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਦੇਸ ਜਾਣਾ ਪਿਆ।

ਜੇ ਇਸ ਬੇਅੰਤ ਬਾਰੇ 'ਕਿਆ ਜਾਨਾ ਹੋਇ ਕੈਸੋ' ਤੋਂ ਡਰਦਿਆਂ ਕੁਛ ਵਰਨਣ ਹੀ ਨਾ ਕੀਤਾ ਜਾਇ ਤਾਂ ਇਹ ਆਪਣੇ ਆਪ ਨਾਲ ਬੇਇਨਸਾਫੀ ਹੋਏਗੀ। ਇਸ ਦੇ ਬੇਅੰਤਪਨ ਦੀਆਂ ਏਨੀਆਂ ਸਿਖਰਾਂ ਨੇ ਕਿ ਪਹਿਲੀ ਦੂਜੀ ਦੀ ਤਰਤੀਬ ਦਿੰਦਿਆਂ ਗੱਲ ਸ਼ੁਰੂ ਹੀ ਨਹੀਂ ਕੀਤੀ ਜਾ ਸਕਦੀ।

ਇਕ ਵਾਰ ਸ੍ਰੀ ਭੈਣੀ ਸਾਹਿਬ ਇਕ ਭਾਰਤ ਪ੍ਰਸਿੱਧ ਸੁਰ ਸਮਰਾਟ ਆਏ ਹੋਏ ਸਨ ਜਿਨ੍ਹਾਂ ਸੌਂਹੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਛੋਟੀ ਉਮਰ ਦੀ ਬੱਚੀ ਨੂੰ ਬਿਠਾ ਕੇ ਜਿਵੇਂ ਅਸ਼ਟਮ ਗੁਰੂ ਜੀ ਨੇ ਝੀਵਰ ਸਿਰ ਸੋਟੀ ਲਾ ਕੇ ਸੰਸਕ੍ਰਿਤ ਗੀਤਾ ਫਰਨ ਫਰਨ ਕਰਾਈ ਸੀ, ਕਈ ਪ੍ਰਕਾਰ ਦੇ ਕਾਨੜੇ ਕਹਿਣ ਲਾ ਦਿੱਤਾ, ਉਸ ਮਹਾਨ ਗਾਇਕ ਦੀਆਂ ਅੱਖਾਂ ਤੇ ਮੂੰਹ ਈ ਨਹੀਂ ਸਾਰਾ ਸਰੀਰ ਹੀ ਅਚਰਜ ਅਚੰਭੇ ਦਾ ਰੂਪ ਧਾਰਨ ਕਰ ਗਿਆ। ਉਸਦੇ ਮੂੰਹੋਂ ਸਹਿਸੁਭਾ ਇਹ ਬੋਲ ਨਿਕਲੇ, ਆਹ ਹਾ! ਸ੍ਰੀ ਹਜ਼ੂਰ! ਆਪ ਨੇ ਯੇ ਕਿਆ ਕ੍ਰਿਸ਼ਮਾ ਕਰ ਦੀਆ ਇਤਨੀ ਬਾਰੀਕੀ ਤੋਂ ਕੰਪਿਊਟਰ ਕੇ ਬਸ ਕੀ ਬਾਤ ਭੀ ਨਹੀਂ ਹੈ। ਜਦੋਂ ਜਾਦੂਈ ਕਾਨੜੇ ਨੇ ਆਪਣਾ 'ਕਰਨ-ਜਾਲ' ਚੁੰਕਿਆ ਤਾਂ ਜਾਣਕਾਰਾਂ ਵਲੋਂ ਵਾਹਵਾ ਸਤਿਗੁਰੂ ਜੀ ਕਿਆ ਬਾਤ ਹੈ ਦੀਆਂ ਧੁਨਾ ਕਿਨਾਂ ਚਿਰ ਹੀ ਗੂੰਜਦੀਆਂ ਰਹੀਆਂ।

ਕੋਟਲੇ ਦੇ ਕਾਤਲ ਕਾਵਨ ਨੇ ਕਦੀ ਕਿਆਸਿਆ ਵੀ ਨਹੀਂ ਹੋਣਾ ਕਿ ਜਿਹੜੇ ਰੱਕੜ ਵਿਚ ਤੋਪਾਂ ਨਾਲ ਉੱਡ ਉੱਡ ਸਿਰ ਕਿਤੇ ਧੜ ਕਿਤੇ ਲੱਤ ਕਿਤੇ, ਬਾਂਹ ਕਿਤੇ, ਸਾਰਾ ਸਰੀਰ ਬੋਟੀ ਬੋਟੀ ਹੋ ਖੇਤਾਂ ਵਿਚ ਖਿਲਰਦੇ ਜਾਂਦੇ ਨੇ, ਜਿਵੇਂ ਅੱਜ ਹਜ਼ਾਰਾਂ ਦਰਸ਼ਕ, ਤੋਪ ਦੀ ਪਉੜੀ ਲਾ ਅਸਮਾਨੀ ਚੜਦੇ ਸ਼ੌਕੀਆਂ ਨੂੰ ਹੈਰਾਨ ਹੋਏ ਤੱਕਦੇ ਪਏ ਨੇ, ਏਥੇ ਕਿਸੇ ਵਕਤ ਰੋਜ਼ਾਨਾ ਅਨੇਕਾਂ ਲੋਕ ਉਹਨਾਂ ਬੋਟੀਆਂ ਨੂੰ ਫੁੱਲਾਂ ਦੇ ਸਰੂਪ 'ਚ ਖਿੜਿਆ ਵੇਖਣ ਲਈ ਇਕੱਤਰ ਹੋਇਆ ਕਰਨਗੇ। ੧੭-੧੮ ਜਨਵਰੀ ੧੮੭੨ ਨੂੰ ਜਿਹੜੇ ਕੱਲਰ ਵਿਚ ਸੂਰਮਿਆਂ ਨੇ ਸਿਰਾਂ ਦੇ ਬੀਜ ਬਖੇਰੇ ਸਨ। ਉਥੇ ਅੱਜ ਉਹਨਾਂ ਸੂਰਮਿਆਂ ਦੇ ਵਾਰਸ ਦੀ ਨਜ਼ਰਿ ਕੀਮੀਆਂ ਨਾਲ ਅਨੇਕ ਰੰਗਾਂ ਦੇ ਗੁਲਾਬ ਖਿੜੇ ਪਏ ਨੇ।

ਇਕ ਉਹ ਕਵੀ ਸਨ ਜਿਨ੍ਹਾਂ ਆਪਣੇ ਜਜ਼ਬਿਆਂ ਤੇ ਜਿਸਮਾਂ ਨਾਲ ਕਵਿਤਾ ਦੇ ਕਾਫੀਏ ਲਿਖੇ ਇਕ ਇਹ ਕਵੀ ਏ ਜਿਨ੍ਹੇ ਉਸ ਭੁੱਲੀ ਵਿਸਰੀ ਕਵਿਤਾ ਨੂੰ ਬਾਗਾਂ ਬਿਲਡਿੰਗਾਂ ਦੀ ਸ਼ਕਲ ਵਿਚ ਅਨੂਪ ਰੂਪ ਪ੍ਰਦਾਨ ਕੀਤਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਸੁਤੇ ਸਿਧ ਛੋਹਲੀ ਨਾਲ ਮਸਤਾਨ ਗੜੋਂ ਸਿਰਸੇ ਦਿੱਲੀ ਨੂੰ ਪਧਾਰਨ ਦੀ ਤਿਆਰੀ ਵਿਚ ਸਨ, ਸੇਵਕ ਡ੍ਰੈਵਰ ਗੱਡੀਆਂ ਕੋਲ ਤਿਆਰ ਖਲੋਤੇ ਸਨ। ਹਜ਼ੂਰ ਕੋਠੀ ਤੋਂ ਉਤਰਨ ਵਾਲੇ ਸਨ ਕਿ ਅਮਰਾਸਰ ਵਲੋਂ ਆ ਕੇ ਇਕ ਸਾਧਾਰਨ ਜਿਹੇ ਸਿੱਖ ਨੇ ਸੇਵਕਾਂ ਨੂੰ ਸਤਿਗੁਰੂ ਜੀ ਬਾਰੇ ਪੁੱਛਿਆ ਜਿਨ੍ਹਾਂ ਉੱਪਰ ਇਸ਼ਾਰਾ ਕਰਕੇ ਦੱਸਿਆ ਕਿ ਆਉਣ ਹੀ ਵਾਲੇ ਨੇ। ਕਾਹਲੇ ਸਿੱਖ ਨੇ ਸੇਵਕਾਂ ਦੀ ਗੱਲ ਅਣਸੁਣੀ ਕਰਕੇ ਉੱਪਰ ਨੂੰ ਧਾਈ ਕਰ ਲਈ, ਸਤਿਗੁਰੂ ਜੀ ਤੁਰਨ ਅਰਦਾਸ ਦੀ ਤਿਆਰੀ ਵਿਚ ਸਨ ਕਿ ਪਰਨਾਮ ਕਰਦੇ ਸਿੱਖ ਨੂੰ ਪੁੱਛਿਆ ਕਿਸੇ ਕੰਮ ਆਇਐਂ? ਜੀ ਗਰੀਬ ਨਿਵਾਜ! ਹੁਕਮ ਹੋ ਗਿਆ, ਹੁਣ ਤੋਂ ਠੀਕ ਇਕ ਘੰਟੇ

*ਭੈਣੀ ਸਾਹਿਬ ਇਕ ਬੰਦੀ ਖਾਨੇ ਦਾ ਰੂਪ ਹੀ ਸੀ ਜਦੋਂ ਇਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਵੇਲੇ ਵੀ ਇਹ ਥਾਂ ਪੁਲਿਸ ਨਿਗਰਾਨੀ ਹੇਠ ਸੀ। —ਸੰਪਾਦਕ

ਤੱਕ ਸਿਰਸੇ ਲਖਬੀਰ ਸਿੰਘ ਦੇ ਪਹੁੰਚ ਜਾ, ਤੇਰੀ ਗੱਲ ਹੋ ਜਾਏਗੀ, ਪਰ ਲੇਟ ਨਹੀਂ ਹੋਣਾ।

ਸਿੱਖ ਕੋਠੀਓਂ ਉੱਤਰ ਕੇ ਬੰਨੇ ਵੱਟਾਂ ਤੋਂ ਹੋਂਦਾ ਹੋਇਆ ਤਮਕੜੇ ਪਿਆ ਜੀਵਨ ਨਗਰ ਤੋਂ ਏਲਨਾਬਾਦ ਰੋਡ ਨੂੰ ਜਾਂਦਾ ਸੋਚ ਰਿਹਾ ਸੀ ਕਿ ਇਕ ਘੰਟੇ ਤੋਂ ਵੱਧ ਤਾਂ ਜੀਵਨ ਨਗਰੋਂ ਸਿਰਸੇ ਤੱਕ ਬੱਸਾਂ ਲਾ ਦੇਂਦੀਆਂ ਨੇ ਤੇ ਐਨ ਅੱਡੇ ਤੱਕ ਜਾਣ ਦਾ ਵਕਤ ਵੱਖਰਾ, ਮੇਰੇ ਜਾਂਦਿਆਂ ਨੂੰ ਇਹਨਾਂ ਅੱਗੇ ਚਲੇ ਜਾਣਾ ਏ। ਮੈਨੂੰ ਐਵੇਂ ਭਜੜੀ ਪਾ ਦਿੱਤੀ ਨੇ। ਵੱਡਿਆਂ ਸਾਹਵੇਂ ਕੋਈ ਉਜ਼ਰ ਵੀ ਤੇ ਨਹੀਂ ਕੀਤਾ ਜਾ ਸਕਦਾ। ਹੁਣ ਜਾਣਾ ਤੇ ਪਏ ਗਾ ਹੀ ਮਿਲਣਾ ਤਾਂ ਇਹਨਾਂ ਉਥੇ ਹੈ ਨਹੀਂ ਫਿਰ ਮੇਰੇ ਕੰਮ ਦਾ ਕੀਹ ਬਣੇਗਾ ?

ਏਲਨਾਬਾਦੋਂ ਸਿਰਸੇ ਨੂੰ ਜਾਂਦੀ ਬੱਸ ਰਸਤੇ 'ਚ ਮਿਲ ਗਈ। ਮੈਂ ਚੜ੍ਹਦਿਆਂ ਈ ਜਾਣੂੰ ਡਰਾਇਵਰ ਨੂੰ ਆਪਣੀ ਕਾਹਲ ਬਾਰੇ ਦੱਸਿਆ, ਤਾਂ ਕਹਿੰਦਾ ਉਹਨਾਂ ਗੱਡੀਆਂ ਨਾਲ ਆਪਣੀ ਬੱਸ ਦਾ ਕੀਹ ਮੁਕਾਬਲਾ ਜੇ ਉਥੇ ਉਡੀਕ ਲੈਣ ਤਾਂ ਹੀ ਮਿਲ ਸਕੋਗੇ। ਸਿਰਸੇ ਲਖਬੀਰ ਸਿੰਘ ਜੀ ਦੁਕਾਨ ਸਾਹਵੇਂ ਕਾਰਾਂ ਖਲੋਤੀਆਂ ਵੇਖ ਕਹਿੰਦਾ, "ਲਉ ਜੀ ਛੇਤੀ ਉੱਤਰ ਕੇ ਦਰਸ਼ਨ ਮੇਲਾ ਕਰ ਲਓ।"

ਸ੍ਰੀ ਸਤਿਗੁਰੂ ਜੀ ਕਾਰ ਵਿਚੋਂ ਉਤਰ ਕੇ ਲਖਬੀਰ ਸਿੰਘ ਨੂੰ ਪੁੱਛਿਆ, ਸਾਧੂ ਸਿੰਘ ਨਹੀਂ ਆਇਆ। ਉਹਦੇ ਬੋਲਣ ਤੋਂ ਪਹਿਲਾਂ ਹੀ ਅਵਤਾਰ ਸਿੰਘ ਕਹਿੰਦਾ ਗਰੀਬ ਨਿਵਾਜ ਜੀ ਬੱਸ 'ਚੋਂ ਉਤਰਦਾ ਪਿਐ। ਫਰਮਾਇਓ ਨੇ ਬੜੀ ਛੇਤੀ ਆ ਗਿਆ। ਅਵਤਾਰ ਸਿੰਘ ਨੇ ਮੈਨੂੰ ਪੁੱਛਿਆ ਕੀ ਗੱਲ ਸੀ। ਮੇਰੇ ਦੱਸਣ ਤੇ ਕਹਿਣ ਲੱਗਾ। ਅਸੀਂ ਸੋਚੀਏ ਅਰਦਾਸ ਕਰਨ ਲੱਗੇ ਫੇਰ ਬਿਰਾਜ ਕਿਉਂ ਗਏ ਨੇ। ਰਸਤੇ 'ਚ ਵੀ ਪੰਜ ਪਾ ਕੇ ਦੋ ਵਾਰ ਗੱਡੀਆਂ ਖਲਿਹਾਰੀਆਂ ਸਨ। ਸਾਨੂੰ ਕੀ ਪਤਾ ਸੀ ਤੇਰੀ ਬੱਸ ਦੀ ਉਡੀਕ ਕਰ ਰਹੇ ਸਨ।ਸੁਣ ਕੇ ਤਨ ਮਨ ਕ੍ਰਿਤਗਤਾ ਨਾਲ ਸਰਸ਼ਾਰ ਹੋ ਗਿਆ ਕਿ ਇਕ ਨਿਗੁਣੇ ਜਿਹੇ ਸਿੱਖ ਦੀ ਨਿਗੁਣੀ ਜਹੀ ਗੱਲ ਦਾ ਏਨਾ ਖਿਆਲ ? ਭਾਈ ਗੁਰਦਾਸ ਚੇਤੇ ਆ ਗਿਆ। "ਸਿਮਰਨ ਤਾਹਿ ਬਾਰੰ ਬਾਰ ਗੁਰ ਹੇਤ ਹੈ।"

ਏਹ ਗੱਲ ਓਸ ਤੋਂ ਕੁਝ ਦਿਨ ਬਾਦ ਹੋਈ। ਜਿਸ ਦਿਨ ਖਰਾਬੀ ਏ ਸਿਹਤ ਕਾਰਨ ਸ੍ਰੀ ਸਤਿਗੁਰੂ ਜੀ ਯੂ.ਪੀ. 'ਚ ਹਵਾਈ ਜਹਾਜ਼ ਰਾਹੀਂ ਦਿੱਲੀ ਅਪੋਲੋ ਹਸਪਤਾਲ 'ਚ ਦਾਖਲਾ ਲਿਆ ਸੀ। ਮੈਨੂੰ ਇਕ ਨੌਜਵਾਨ ਮਿਲਿਆ ਜਿਹਦੇ ਨਾਲ ਸ੍ਰੀ ਸਤਿਗੁਰੂ ਜੀ ਦੀ ਸਿਹਤ ਬਾਰੇ ਚਰਚਾ ਚੱਲੀ ਤਾਂ ਉਸ ਹੁਬਕੀਆਂ ਲੈਂਦਿਆਂ ਦੱਸਿਆ ਕਿ ਜਿੰਨਾ ਚਿਰ ਪਾਤਸ਼ਾਹ ਦੀ ਠੀਕ ਸਿਹਤ ਬਾਰੇ ਸੁਣ ਨਹੀਂ ਲਿਆ ਮੇਰੀ ਅਰਧ ਬੇਹੋਸ਼ੀ ਨਹੀਂ ਟੁੱਟੀ, ਕਿ ਜਿਨਾਂ ਦਾ ਸਾਡਾ ਕੋਈ ਘਰ ਘਾਟ ਨਹੀਂ ਕੋਈ ਰੋਜ਼ੀ ਰੋਟੀ ਦਾ ਵਸੀਲਾ ਨਹੀਂ ਸਾਡਾ ਕੀ ਬਣੇਗਾ! ਅਸੀਂ ਕਿੱਧਰ ਜਾਵਾਂਗੇ, ਸਾਡੀ ਬਾਂਹ ਕੌਣ ਫੜੇਗਾ ਤਾਂ ਮੈਨੂੰ ਖਿਆਲ ਆਇਆ ਕਿ ਸ੍ਰੀ ਭੈਣੀ ਸਾਹਿਬ ਵਲੋਂ ਬਿਮਾਰ ਬਿਰਧ ਆਸ਼ਰਮ ਤੋਂ ਇਲਾਵਾ ਵੀ ਅਨੇਕਾਂ ਨੇ ਜਿਨਾਂ ਦਾ ਦੀਨ ਦਿਆਲ ਜੀ ਬਿਨਾਂ ਹੋਰ ਕੋਈ ਆਸਰਾ ਨਹੀਂ। ਕਈ ਨੇ ਜਿਹੜੇ ਕਈ ਪੱਜਾਂ ਢੰਗਾਂ ਨਾਲ ਆਪਣੇ ਆਪ ਨੂੰ ਸਤਿਗੁਰੂ ਜੀ ਦੇ ਸਮਰਪਤ ਕਰੀ ਬੈਠੇ ਨੇ, ਪਰ ਸਤਿਗੁਰੂ ਤੁਲ ਨਾ ਮਿਹਰਬਾਨ, ਕਿ ਉਨ੍ਹਾਂ ਦੇ ਪੱਜਾਂ ਢੰਗਾਂ ਨੂੰ ਜਾਣਦੇ ਹੋਇਆਂ ਵੀ ਉਨ੍ਹਾਂ ਦੀ ਪਾਲਣਾ ਪੋਸਣਾ ਕਰੀਂ ਜਾਂਦੇ ਨੇ।

### ਬਿਆਨ ਹਲਫ਼ੀ

ਸੰਨ ੭੦ ਜਾਂ ਸ਼ਾਇਦ ਇਸ ਤੋਂ ਵੀ ਪੁਰਾਣੀ ਗੱਲ ਹੋਵੇ ਮਸਤਾਨ ਗੜ੍ਹ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਿਆ ਤਾਂ ਅਚਾਨਕ ਮੈਨੂੰ ਇਕੱਲੇ ਨੂੰ ਨਾਲ ਲੈ ਕੇ ਸ਼ਹਨਸ਼ਾਹ ਹਰੇ ਛੋਲਿਆਂ ਦੀ ਫਸਲ ਵਿਖਾਉਣ ਲੈ ਗਏ। ਬਹੁਤੇ ਭਰੇ ਹੋਏ ਡੱਡੇ ਦਿਖਾਲ ਕੇ ਬੜੇ ਵਿਨੋਦੀ ਰੌਂ ਵਿਚ ਫਰਮਾਣ ਲੱਗੇ, ਇੰਜ ਲਗਦਾ ਜਿਵੇਂ ਗੁਰਪੀਰ ਨੇ ਲੰਗਰ ਛਕਣ ਬਾਦ ਸ਼ਰਦਾਈ ਵੀ ਛੱਕ ਲਈ ਹੋਵੇ। (ਸੰਤ ਉੱਤਮ ਸਿੰਘ ਜੀ ਗੁਰਪੀਰ ਬੜੇ ਭਜਨ ਬੰਦਗੀ ਵਾਲੇ ਨਾਲ ਹੀ ਬੜੇ ਤਕੜੇ ਹਾਜ਼ਮੇ ਵਾਲੇ ਖੁਲ੍ਹੇ ਡੁੱਲ੍ਹੇ ਮਖੌਲੀਏ ਵਿਰਕਤੀ ਸਾਧ ਸਨ, ਜਿਨਾਂ ਦੇ ਹਾਜ਼ਮੇ ਤੇ ਸੁਦੇਪਣ ਦੀਆਂ ਗੱਲਾਂ ਬੜੀਆਂ ਪ੍ਰਚਲਤ ਸਨ, ਜਿਵੇਂ ਕਿ ਖਲੋ ਕੇ ਸਰਦਾਈ ਬਹੁਤੀ ਛੱਕ ਲੈਣੀ ਫਿਰ ਪੈਰਾਂ ਲਾਗੇ ਲਾਹਿਆ ਜੋੜਾ ਵੀ ਨਾ ਲੱਭਣਾ, ਤਾਂ ਆਖਣਾ ਮੇਰਾ ਜੋੜਾ ਹੁਣ ਏਥੇ ਪਿਆ ਸੀ। ਜਾਪਦਾ ਕਿ ਕਿਸੇ ਲੁਕੋ ਲਿਆ ਏ।) ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਸਦੇ ਖੇਡਦੇ ਅਸੀਂ ਕਾਫੀ ਦੂਰ ਨਿਕਲ ਗਏ। ਅਚਾਨਚਕ ਮੇਰੇ ਅਧਾਰਮਿਕ ਅਹੰ ਨੇ ਸਿਰ ਚੁੱਕਿਆ ਸ਼ਾਇਦ ਸਤਿਗੁਰੂ ਜੀ ਮੈਨੂੰ ਜਾਣ ਬੁਝ ਕੇ ਉਕਸਾ ਰਹੇ ਸਨ।

ਤੁਰੇ ਤੁਰੇ ਜਾਂਦਿਆਂ ਸਾਹਮਣੇ ਖਲੋ ਕੇ ਆਪਣੇ ਦੋਹਾਂ ਹੱਥਾਂ ਦੀ ਆਪਣੇ ਪਿੱਛੇ ਕਰਿੰਡੀ ਪਾ ਕੇ ਆਖਣਾਂ ਸ਼ੁਰੂ ਕੀਤਾ, "ਮੈਂ ਆਪ ਜੀ ਦੇ ਮਾਨਵੀ ਗੁਣਾਂ ਦਾ, ਬਾਵਜੂਦ ਕਈ ਮਨੁੱਖੀ ਕਮਜ਼ੋਰੀਆਂ ਦੇ, ਏਡਾ ਕਦਰ ਦਾਨ ਆਂ ਕਿ ਆਪ ਨੂੰ ਸਤਿਗੁਰੂ ਨਾ ਮੰਨਦਾ ਹੋਇਆ ਵੀ, ਓਡਾ ਹੀ ਸਨਮਾਨ ਸਤਕਾਰ ਕਰਦਾ ਹਾਂ, ਜਿੱਡਾ ਕੋਈ ਵੱਧ ਤੋਂ ਵੱਧ ਧਾਰਮਕ ਆਦਮੀ ਕਰ ਸਕਦਾ ਹੋਵੇ।" ਪਰ ਨਾਲ ਹੀ ਮੈਂ ਨਜ਼ਰ ਸਿੱਧੀ ਸਤਿਗੁਰੂ ਜੀ ਦੇ ਚਿਹਰੇ ਦੇ ਹਾਵਭਾਵ ਤਾੜਨ ਵਾਸਤੇ ਟਿਕਾਈ ਰੱਖੀ, ਜਿਵੇਂ ਅਥਾਹ ਸਾਗਰ ਵਿੱਚ ਕੰਕਰ ਸੁੱਟੀ ਹੋਵੇ। ਬੇਮਲੂਮ ਨਜ਼ਰਾਂ ਸੁਕੇੜ ਕੇ ਮੇਰੀ ਗੱਲ ਬੜੇ ਧਿਆਨ ਨਾਲ ਸੁਣ ਕੇ ਵੀ ਆਪਣਾ ਰੌਂ ਨਹੀਂ ਬਦਲਿਆ। ਕਾਫੀ ਦੇਰ

ਬਾਦ ਓਵੇਂ ਈ ਖੇਡਦੇ ਮੱਲਦੇ ਅਸੀਂ ਵਾਪਸ ਆ ਗਏ, ਜਿਵੇਂ ਸਿਰਫ਼ ਓਹੋ ਗੱਲ ਕਰਨ ਗਏ ਹੋਈਏ।

ਸ਼ਾਮ ਨੂੰ ਘਰ ਆ ਕੇ ਓਦੂੰ ਵਧ ਅਹੰਮੱਤੇ ਨੇ ਮੈਂ ਸਾਰੀ ਗੱਲ ਬਾਪੂ ਜੀ ਸ੍ਰੀ ਵਹਿਮੀ ਜੀ ਨਾਲ ਕਰ ਦਿੱਤੀ। ਉਹਨਾਂ ਵੀ ਉਸ ਵੇਲੇ ਮੇਰੀ ਗੱਲ ਨੂੰ ਕੋਈ ਅਹਿਮੀਅਤ ਨਾ ਦਿੱਤੀ ਉੱਝ ਕੁਝ ਦਿਨਾਂ ਬਾਅਦ ਮੇਰੇ ਕੋਲੋਂ ਪੰਥ ਪ੍ਰਕਾਸ਼ ਸੁਣਨਾ ਸ਼ੁਰੂ ਕਰ ਲਿਆ। ਰੋਜ਼ਾਨਾ ਪੜਦਿਆਂ ਕਈ ਵਾਰ ਖੁੱਲਾ ਵਿਚਾਰ ਵਟਾਂਦਰਾ ਹੋ ਜਾਣਾ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਬਾਦ ਛੇਵੇਂ ਪਾਤਸ਼ਾਹ ਨੇ ਜਦੋਂ ਸਾਰਾ ਸਿਸਟਮ ਬਦਲਿਆ ਤਾਂ ਮੇਰੇ ਵਰਗੇ ਕਈ ਨੇੜਲੀ ਸੋਚ ਵਾਲਿਆਂ ਨੇ ਸ਼ੰਕੇ ਕਰਨੇ ਸ਼ੁਰੂ ਕਰ ਦਿੱਤੇ। ਬਾਪੂ ਜੀ ਨੇ ਸਹਿਜੇ ਈ ਮੈਨੂੰ 'ਗੁਰ ਕੀ ਕਰਨੀ ਕਾਹੇ ਧਾਵਹੁ' ਤੇ ਕਾਇਲ ਕਰ ਲਿਆ। ਜਿਸ ਦਿਨ ਮੈਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋ ਗਿਆ ਤਾਂ ਕਹਿਣ ਲੱਗੇ ਇਨ੍ਹਾਂ ਸੁਆਸਾਂ ਦਾ ਕੋਈ ਵਿਸਾਹ ਨਹੀਂ ਹੁਣੇ ਈ ਜਿੱਥੇ ਵੀ ਸ੍ਰੀ ਸਤਿਗੁਰੂ ਜੀ ਹੋਣ,ਜਾ ਕੇ ਖਿਮਾਂ ਮੰਗ ਕੇ ਆ। ਮੈਂ ਉਸੇ ਵੇਲੇ ਜੀਵਨ ਨਗਰੋਂ ਪਤਾ ਕਰਕੇ ਦੂਸਰੇ ਦਿਨ ਸ੍ਰੀ ਭੈਣੀ ਸਾਹਿਬ ਪਹੁੰਚ ਗਿਆ। ਜਿਥੋਂ ਪਤਾ ਲੱਗਾ ਕਿ ਮਿਹਰਬਾਨ ਤਾਂ ਮੰਡੀ ਕੁੱਲੂ ਮੇਹਰ ਮੀਂਹ ਬਰਸਾ ਰਹੇ ਨੇ। ਰੋਪੜੋਂ ਰਾਤ੍ਰੀ ਬੱਸ ਤੇ ਦਿਨੇਂ ਦਸ ਵਜੇ ਮੰਡੀ ਬਿਆਸ ਕੰਢੇ ਕੋਠੀ ਉਪਰ ਇਕਲਿਆਂ ਫਿਰਦਿਆਂ ਦੇ ਦੂਰੋਂ ਦਰਸ਼ਨ ਹੋ ਗਏ। ਹੇਠੋਂ ਸੇਵਕਾਂ ਕਿਹਾ ਉਤੇ ਜਾਣ ਦਾ ਹੁਕਮ ਨਹੀਂ, ਉਤੋਂ ਇਸ਼ਾਰਾ ਆਇਆ ਆਉਣ ਦਿਓ। ਸਫ਼ਰੀ ਬੈਗ ਬਰਾਂਡੇ ਵਿੱਚ ਰੱਖ ਕੇ ਪਉੜੀ ਚੜ ਕੇ ਵੇਖਿਆ ਪਾਤਸ਼ਾਹ ਪਰਨਾਮ ਦੀ ਮੁਦ੍ਰਾ 'ਚ ਝੁਕੇ ਹੋਏ ਨੇ। ਇਕ ਦਮ ਵਿਚਾਰ ਕੌਂਧ ਗਿਆ ਕਿਧੇ ਅਰਦਾਸਗੋ ਹੋ ਕੇ ਪ੍ਰਣਾਮ ਪੇਸ਼ ਕਰ ਰਹੇ ਨੇ। ਜਦ ਮੈਂ ਚਰਨਾਂ ਤੋਂ ਨਾ ਉਠਿਆ ਤਾਂ ਦੋਹਾਂ ਬਾਹਾਂ ਤੋਂ ਫੜ ਕੇ ਨਾਲ ਘੁਟ ਲਿਆ। ਮੈਨੂੰ ਬਿਹਬਲ ਦੇਖ ਕੇ ਸੁਖ ਸਾਂਦ ਪੁਛਣੀ ਸ਼ੁਰੂ ਕਰ ਦਿੱਤੀ। ਬਾਪੂ ਜੀ ਦਾ ਹੁਕਮ ਸੁਣਦਿਆ, "ਹੂੰ! ਉਹ ਬੜੇ ਸੁਚੇਤ ਨੇ 'ਗੁਰੂ ਸਿੱਖਨ ਇਮ ਹੀ ਬਨਿ ਆਵੈ।" ਮੇਰੇ ਖਿਮਾਂ ਮੰਗਣ ਤੇ ਮੁਸਕਰਾ ਪਏ "ਉਹ ਗੱਲ ਕਦੀ ਵੀ ਚੇਤੇ ਨਹੀਂ ਕਰਨੀ।"

*(ਬਾਕੀ ਫਿਰ)*

***ਬਦਾਯੂੰ ਸ਼ਰੀਫ, ਯੂ. ਪੀ.***<br>
***੧੬.੩.੦੩***

# ਗੀਤ ਸ਼ਹੀਦਾਂ ਦਾ

*—ਕਰਨੈਲ ਸਿੰਘ ਅਸਪਾਲ*

## ਚੌਮਿਸਰਾ

ਖ਼ਾਤਰ ਦੇਸ਼ ਦੀ ਜਿਹੜੇ ਸ਼ਹੀਦ ਹੋਏ,<br>
ਦੇਣਾ ਚਾਹੀਦਾ ਮੁੱਲ ਕੁਰਬਾਨੀਆਂ ਦਾ।<br>
ਕਿਹੜੇ ਸ਼ਬਦਾਂ ਦੇ ਸੰਗ ਬਿਆਨ ਕਰੀਏ,<br>
ਲੱਥੇ ਕਰਜ਼ ਨਾ ਸੀਸ ਦੇ ਦਾਨੀਆਂ ਦਾ।<br>
ਰਾਜਗੁਰੂ, ਸੁਖਦੇਵ ਤੇ ਭਗਤ ਸਿੰਘ ਨੇ,<br>
ਕੀਤਾ ਨਾਮ ਰੌਸ਼ਨ ਹਿੰਦੋਸਤਾਨੀਆਂ ਦਾ।<br>
ਆ 'ਅਸਪਾਲ' ਉਨ੍ਹਾਂ ਨੂੰ ਯਾਦ ਕਰੀਏ,<br>
ਮੁੱਲ ਪਾਇਆ ਹੈ ਜਿਨ੍ਹਾਂ ਜਵਾਨੀਆਂ ਦਾ।

ਧੰਨ ਉਹ ਜੁਆਨ ਸੂਰਮੇ, ਜਾਨਾਂ ਕੀਮਤੀ ਜੋ ਦੇਸ਼ ਲੇਖੇ ਲਾਤੀਆਂ।<br>
ਫ਼ਾਂਸੀਆਂ ਦੇ ਰੱਸੇ ਚੁੰਮਕੇ, ਸਾਮਰਾਜ ਤਾਈਂ ਭਾਜੜਾਂ ਨੇ ਪਾਤੀਆਂ।

ਲਾਡਲਾ ਹੈ ਕਿਸ਼ਨ ਸਿੰਘ ਦਾ, ਮਾਂ ਵਿਦਿਆਵਤੀ ਜੀਹਨੇ ਹੈ ਜਾਇਆ,<br>
ਚਾਚਾ ਤਾਂ ਅਜੀਤ ਸਿੰਘ ਸੀ, ਮੱਥਾ ਗੋਰਿਆਂ ਦੇ ਨਾਲ ਜੀਹਨੇ ਲਾਇਆ,<br>
ਸਾਰਾ ਪਰਿਵਾਰ ਸੂਰਮਾ, ਗੋਰੇ ਬਿੱਲੇ ਦੀਆਂ ਇੱਟਾਂ ਖੜਕਾਤੀਆਂ।<br>
ਫ਼ਾਂਸੀਆਂ ਦੇ ਰੱਸੇ ਚੁੰਮ ਕੇ..................................

ਸਤਿਗੁਰੂ ਰਾਮ ਸਿੰਘ ਦੇ, ਚੱਲੇ ਪੂਰਨੇ ਤੇ ਭਗਤ ਸਿੰਘ ਵੀਰੇ,<br>
ਰਾਜਗੁਰੂ, ਸੁਖਦੇਵ ਜੀ, ਚੰਦਰ ਸ਼ੇਖਰ ਸੁਭਾਸ਼ ਜਿਹੇ ਹੀਰੇ।<br>
ਊਧਮ ਸਿੰਘ ਲਿਆ ਬਦਲਾ, ਜਾ ਕੇ ਲੰਡਨ 'ਚ ਗੋਲੀਆਂ ਚਲਾਤੀਆਂ।<br>
ਫਾਂਸੀਆਂ ਦੇ ਰੱਸੇ ਚੁੰਮ ਕੇ..................................

ਖਾਧੀ ਸੀ ਕਸਮ ਜੋਧਿਆਂ, ਚੰਗਾ ਦੇਸ਼ ਦਾ ਭਵਿੱਖ ਹੈ ਬਨਾਉਣਾ,<br>
ਭੁੱਖਾ ਨੰਗਾ ਰਵ੍ਹੇ ਕੋਈ ਨਾ, ਸਮਾਜਵਾਦ ਅਸੀਂ ਹਿੰਦ 'ਚ ਲਿਆਉਣਾ,<br>
ਨਾਹਰਾ ਲਾ ਕੇ ਇਨਕਲਾਬ ਦਾ, ਜੜ੍ਹਾਂ ਗੋਰੇ ਦੀਆਂ ਮੁੱਢ ਤੋਂ ਹਿਲਾਤੀਆ।<br>
ਫਾਂਸੀਆਂ ਦੇ ਰੱਸੇ ਚੁੰਮ ਕੇ..................................

ਅਸੈਂਬਲੀ 'ਚ ਬੰਬ ਸੁੱਟ ਕੇ, ਤਖ਼ਤ ਗੋਰੇ ਦਾ ਸੀ ਜੋਧਿਆਂ ਹਿਲਾਇਆ,<br>
ਲਾਲਾ ਜੀ ਦਾ ਲਿਆ ਬਦਲਾ, ਸਕਾਊਟ ਤਾਈਂ ਉਸ ਨਰਕ ਪੁਚਾਇਆ,<br>
ਕਰਕੇ ਇਕੱਠ ਜੋਧਿਆਂ, ਖੱਬੀਖਾਨਾਂ ਦੀਆਂ ਗੋਡੀਆਂ ਲੁਆਤੀਆ।<br>
ਫਾਂਸੀ ਦੇ ਰੱਸੇ ਚੁੰਮ ਕੇ........................................

ਉੱਨੀ ਸੌ ਇਕੱਤੀ ਈਸਵੀ, ਤੇਈ ਮਾਰਚ ਦੀ ਰਾਤ ਕਾਲੀ ਆਈ,<br>
ਗਾਂਧੀ ਵੀ ਨਾ ਸੁਣੀ ਉਹਨਾਂ ਦੀ, ਜਿਹੜੀ ਗੋਰੇ ਨੇ ਸੀ ਕਲਮ ਚਲਾਈ,<br>
ਜੁਗੋ-ਜੁਗ ਕਾਇਮ ਰਹਿਣਗੇ, ਜਾਨਾਂ ਦੇਸ਼ ਲਈ ਜਿਨ੍ਹਾਂ ਨੇ ਮੁਕਾਤੀਆਂ।<br>
ਫਾਂਸੀਆਂ ਦੇ ਰੱਸੇ ਚੁੰਮ ਕੇ........................................

# ਅੱਜ ਦੀ ਪ੍ਰਚਲਤ ਗਾਇਕੀ—ਖੁੰਬਾਂ ਦੀ ਗੰਦੀ ਨਸਲ

—ਅਤਰਜੀਤ

ਖੁੰਬਾਂ ਦੀ ਇਕ ਗੰਦੀ ਨਸਲ ਹੁੰਦੀ ਹੈ ਜੋ ਮੀਹਾਂ ਦੇ ਦਿਨੀਂ ਰੂੜੀਆਂ ਜਾਂ ਗਹੀਰਿਆਂ ਵਾਲੀ ਥਾਂ 'ਤੇ ਛਤਰੀਆਂ ਵਾਂਗ ਉੱਗਦੀ ਹੈ। ਐਨ ਇਹੋ ਜਿਹੀ ਇਕ ਨਸਲ ਗੀਤਕਾਰਾਂ ਤੇ ਗਾਇਕਾਂ ਦੀ ਪਿੰਡਾਂ ਸ਼ਹਿਰਾਂ ਕਸਬਿਆਂ ਵਿਚ ਉੱਗ ਖਲੋਤੀ ਹੈ। ਜਿਸ ਨੇ ਕੂੱਲ ਸਾਉਪੁਣੇ ਅਤੇ ਚੰਗੀਆਂ ਕਦਰਾਂ ਕੀਮਤਾਂ ਦੇ ਬਾਗ ਵਿਚ ਏਸ ਕਦਰ ਬੂ ਖਿਲਾਰ ਦਿੱਤੀ ਹੈ ਕਿ ਆਮ ਵਿਅਕਤੀ ਨੂੰ ਸਾਹ ਲੈਣਾ ਦੂਭਰ ਕਰ ਦਿੱਤਾ ਹੈ। ਚੰਗੇ ਉਸਾਰੂ ਸਾਹਿਤ ਤੇ ਜ਼ਿੰਦਗੀ ਦੀਆਂ ਨਰੋਈਆਂ ਕਦਰਾਂ ਕੀਮਤਾਂ ਵਾਲੀ ਸ਼ੁਧ ਗਾਇਕੀ ਦਾ ਇਹ ਗਾਇਕ ਤੇ ਗੀਤਕਾਰ ਮੂੰਹ ਚਿੜਾਉਂਦੇ ਜਾਪਦੇ ਨੇ। ਇਨ੍ਹਾਂ ਲੋਕਾਂ ਦੀਆਂ ਟੋਲੀਆਂ ਚਹੁੰ ਦਿਸ਼ਾਵੀਂ ਗੰਦ ਘੋਲ ਤੇ ਬਦਬੂ ਫੈਲਾ ਰਹੀਆਂ ਹਨ ਕਿ ਸੱਭਿਆਚਾਰ ਦੇ ਖੇਤਰ ਨੂੰ ਵੀ ਇਨ੍ਹਾਂ ਨੇ ਪ੍ਰਦੂਸ਼ਤ ਕਰਕੇ ਰੱਖ ਦਿੱਤਾ ਹੈ।

ਲੋਕ ਗੀਤ ਸਾਡੇ ਸਾਹਿਤ ਸੱਭਿਆਚਾਰ ਦਾ ਅਹਿਮ ਤੇ ਅਣਖਿੜ ਅੰਗ ਰਹੇ ਹਨ, ਤੇ ਹਨ। ਸਵਰਗੀ ਡਾ. ਮਹਿੰਦਰ ਸਿੰਘ ਰੰਧਾਵਾ ਅਤੇ ਦਰਵੇਸ਼ ਸਾਹਿਤਕਾਰ ਸਵਰਗੀ ਦਵਿੰਦਰ ਸਤਿਆਰਥੀ ਨੇ ਪੰਜਾਬੀ ਲੋਕਾਂ ਉੱਪਰ ਲੋਕ-ਗੀਤ ਸੰਗ੍ਰਹਿਤ ਕਰਕੇ ਵੱਡਾ ਅਹਿਸਾਨ ਕੀਤਾ ਹੈ। ਪੰਜਾਬ ਅਤੇ ਕਾਂਗੜਾ ਦੇ ਲੋਕ ਗੀਤਾਂ ਦੀਆਂ ਦੋ ਪੁਸਤਕਾਂ ਨਾਲ ਪੰਜਾਬੀ ਮਾਂ ਬੋਲੀ ਦੀ ਝੋਲ ਵਿਚ ਜਿਵੇਂ ਗੀਤਾਂ ਭਰੀ ਚੰਗੇਰ ਰੱਖ ਦਿੱਤੀ ਹੈ। ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਸਾਰੀਆਂ ਕਲਾਵਾਂ ਮਨੁੱਖੀ ਮਿਹਨਤ ਦੀ ਵਗਦੀ ਸਰੋਤੀ ਨੈਂ ਚੋਂ ਉਤਪੰਨ ਹੋਈਆਂ। ਕਿਰਤੀ ਕਾਮਿਆਂ ਦੇ ਵਿਹੜੇ, ਖੇਤਾਂ ਦੀਆਂ ਵੱਟਾਂ, ਪੈਲੀਆਂ ਦੀਆਂ ਗੁੱਠਾਂ ਖੂਹਾਂ-ਖਾਲਾਂ ਵਿਚੋਂ ਵਗਦੇ ਚਾਂਦੀ ਰੰਗੇ ਪਾਣੀਆਂ ਵਿਚ ਇਨ੍ਹਾਂ ਲੋਕ ਗੀਤਾਂ ਦੀਆਂ ਮਧੁਰ ਤਰੰਗਾਂ ਸਦਾ ਹੀ ਗੁਣਗੁਣਾਉਂਦੀਆਂ ਰਹੀਆਂ ਨੇ। ਲੋਕ ਗੀਤ ਸਦਾ ਹੀ ਲੋਕਾਂ ਦੇ ਦਿਲਾਂ ਦੀ ਧੜਕਣ ਨਾਲ ਜੀਵੇ ਹਨ ਤੇ ਖੂਨ ਦੇ ਕਿਣਕੇ ਕਿਣਕੇ ਵਿਚ ਘੁਲ ਕੇ ਇਨ੍ਹਾਂ ਨੇ ਸਦਾ ਹੀ ਮਨੁੱਖੀ ਖੂਨ ਨੂੰ ਗਰਮਾਇਆ ਹੈ ਤੇ ਇਹ ਹਮੇਸ਼ਾਂ ਹੀ ਮਨੁੱਖੀ ਕਿਰਤ ਦੇ ਵਿਕਾਸ ਦੇ ਨਾਲ ਨਾਲ ਵਧੇ-ਫੁੱਲੇ ਤੇ ਪ੍ਰਵਾਨ ਚੜ੍ਹੇ ਹਨ। ਲੋਕ ਗੀਤਾਂ 'ਚੋਂ ਲੋਕ ਮਨ ਦੀ ਥਾਹ ਪਾਈ ਜਾ ਸਕਦੀ ਹੈ।

ਕਦੀ ਤੀਆਂ ਦਾ ਤਿਉਹਾਰ ਭਰ ਜੋਬਨ 'ਤੇ ਹੁੰਦਾ ਸੀ, ਵਿਆਹੀਆਂ ਦੇ ਮਿਲਾਪ ਦਾ ਤਿਉਹਾਰ। 'ਵਰ੍ਹੇ ਦਿਨਾਂ ਨੂੰ ਫੇਰ ਤੀਆਂ ਤੀਜ ਦੀਆਂ' ਦਾ ਸੁਨੇਹਾ ਦੇ ਕੇ ਤੀਆਂ ਵਿਛੜ ਜਾਂਦੀਆਂ ਸਨ। ਖੇਤਾਂ ਵਿਚ ਜੱਟ ਸੀਰੀ ਤੇ ਪਾਲੀ ਮੁੰਡੇ ਖੇਤਾਂ ਵਿਚ ਇਕੱਠੇ ਹੁੰਦੇ ਸਨ। ਨਵੀਂ ਫਸਲ ਦੀ ਤਿਆਰੀ ਲਈ ਖੇਤਾਂ ਵਿਚ ਇੰਜਣ ਬਿਠਾਏ ਜਾਂਦੇ ਸਨ। ਇਹ ਗੀਤ ਲੱਕੜ ਦੇ ਗਿੜਧਿਆਂ, ਕੱਛਾਂ ਵਿਚ ਲਏ ਤੂੰਬਿਆਂ, ਢੋਲਕਾਂ ਛੈਣਿਆਂ ਦੀ ਤਾਲ 'ਤੇ ਕਾਮਿਆਂ ਨੂੰ ਨੱਚਣ ਲਾ ਦਿੰਦੇ ਸਨ। ਰਾਤ ਵੀ ਜਿਵੇਂ ਗਿੱਧੇ ਦੀ ਰਾਣੀ ਬਣ ਕੇ ਖੇਤਾਂ ਦੇ ਰਾਖਿਆਂ ਦੇ ਮੋਢਿਆਂ 'ਤੇ ਚੜ੍ਹ ਮਸਤੀਆਂ ਦੇ ਰੰਗ ਬੰਨ੍ਹ ਦਿੰਦੀ ਸੀ। ਭੰਗੜੇ ਪੈਂਦੇ ਇਕ ਇਕ ਐਕਸ਼ਨ ਕਿਸਾਨ ਦੀ ਕਿਰਤ ਨਾਲ ਜੁੜਿਆ ਹੋਇਆ। ਵਾਹੁਣ ਬੀਜਣ ਤੋਂ ਲੈ ਕੇ ਬੋਹਲ ਵਰ੍ਹਾਉਣ ਤੇ ਅਖੀਰ ਵਿਚ ਖੂੰਡਿਆਂ ਨਾਲ ਧਾੜਵੀਆਂ ਜਗੀਰਦਾਰਾਂ, ਸ਼ਾਹੂਕਾਰਾਂ ਤੋਂ ਰਾਖੀ ਕਰਨ ਦੇ ਐਕਸ਼ਨ ਜਦੋਂ ਭੰਗੜਾ ਪਾਉਂਦੇ ਮੁੰਡੇ ਕਿਸਾਨੀ ਦੀ ਲਲਕਾਰ ਬਣਦੇ ਸਨ; ਜਦੋਂ ਜਗੀਰਦਾਰ ਬੋਹਲ ਉਪਰ ਸੁਆਹ ਕੇਰ ਕੇ ਆਪਣੇ ਨਾਂ ਦਾ ਠੱਪਾ ਲਾਉਂਦਾ ਹੁੰਦਾ ਸੀ। ਭੰਗੜਾ ਕਿਸਾਨੀ ਵਿਦਰੋਹ ਦਾ ਪ੍ਰਤੀਕ ਬਣ ਜਾਂਦਾ ਸੀ।

ਠੀਕ ਹੈ ਅੱਜ ਬਲਦਾਂ ਦੀ ਹਲਾਂ ਦੀ ਥਾਂ ਟ੍ਰੈਕਟਰਾਂ ਨੇ ਲੈ ਲਈ ਹੈ। ਫਲਿਆਂ ਦੀ ਥਾਂ 'ਤੇ ਕੰਬਾਈਨਾਂ, ਥਰੈਸ਼ਰ ਆ ਗਏ ਹਨ ਤੇ ਤੂੰਬਿਆਂ, ਦੁਤਾਰੀਆਂ ਦੀ ਥਾਂ ਕੰਨ ਪਾੜਵੇਂ ਸ਼ੋਰ, ਕੈਸੀਓ, ਡਰੰਮਾਂ ਨੇ ਲੈ ਲਈ ਹੈ ਤੇ ਇਸ ਸ਼ੋਰ ਵਿਚ ਵੱਜਣ ਵਾਲੇ ਗੀਤਾਂ ਦੇ ਸ਼ਬਦ ਹੀ ਬਸਤਰਹੀਣ ਹੋ ਕੇ ਚੌਕਾਂ ਚੁਰਾਹਿਆਂ ਵਿਚ ਆਣ ਖੜ੍ਹੇ ਹਨ। ਸਾਡੀ ਲੋਕ ਚੇਤਨਾ ਦਾ ਪੱਧਰ ਏਸ ਹੱਦ ਤੱਕ ਗਰਕ ਗਿਆ ਹੈ ਕਿ ਚੰਗੇ ਬੋਲ, ਲੋਕ ਪੱਖੀ ਸ਼ਬਦ ਲੋਕਾਈ ਦਾ ਮਨੋਰੰਜਨ ਨਹੀਂ ਕਰਦੇ ਸਗੋਂ ਮੰਡੀਹਰ ਸਸਤੇ ਤੇ ਘਟੀਆਂ ਗੀਤਾਂ ਦੀ ਬੀਟ ਉੱਤੇ ਖੂਬ ਨਚਦੀ ਤੇ ਖਰਮਸਤੀਆਂ ਕਰਦੀ ਹੈ। ਸਮਝ-ਸੋਚ ਦਾ ਹਿੱਸਾ ਬਣਨ ਵਾਲੇ ਗੀਤਾਂ ਤੋਂ ਇਸ ਜਵਾਨੀ ਨੂੰ ਬੇਰੀਅਤ ਹੋਣ ਲਗਦੀ ਹੈ।

ਅੱਜ ਜਦੋਂ ਕਿ ਕਿਸਾਨੀ ਘੋਰ ਸੰਕਟ ਦੀ ਸ਼ਿਕਾਰ ਹੈ। ਮਜ਼ਦੂਰ ਨੂੰ ਦਿਹਾੜੀ ਨਹੀਂ ਮਿਲ ਰਹੀ। ਕਾਰੋਬਾਰ ਠੱਪ ਹੋ ਰਹੇ ਹਨ। ਆਤਮ ਘਾਤਾਂ ਦੀ ਲੜੀ ਲੰਮੀ ਹੋਈ ਜਾ ਰਹੀ ਹੈ। ਇਨ੍ਹਾਂ ਗੀਤਕਾਰਾਂ ਤੇ ਗਾਇਕਾਂ ਨੇ ਕਲਾ ਤੇ ਕਿਰਤ ਨੂੰ ਹੀ ਨਗਨ ਕਰ ਦਿੱਤਾ ਹੋਇਆ ਹੈ। ਇਕ ਪਾਸੇ ਡੰਕਲ, ਗੈਟ, ਡਬਲਯੂ.ਟੀ.ਓ. ਵਰਗੇ ਦੈਂਤ ਤੇ ਸਭ ਦਾ ਖੂੰਖਾਰ ਮਾਲਕ ਅਮਰੀਕਾ ਸੰਸਾਰ ਪੁਲਸੀਆ ਬਣ ਕੇ ਪਹਿਲਾਂ ਅੱਤਵਾਦ ਨੂੰ ਜੰਮਦਾ ਹੈ ਫਿਰ ਉਸਨੂੰ ਖ਼ਤਮ ਕਰਨ ਦੇ ਨਾਂ 'ਤੇ ਲੱਖਾਂ ਲੋਕਾਂ ਦੀ ਬਲੀ ਲੈਂਦਾ ਹੈ। ਅਫ਼ਗਾਨਿਸਤਾਨ ਇਰਾਕ ਅਤੇ ਦੀਆਂ ਘਟਨਾਵਾਂ ਇਸਦੀਆਂ ਗਵਾਹ ਹਨ। ਖੁਦ ਭਾਰਤ ਵਿਚ

ਅਮਰੀਕੀ ਸਾਮਰਾਜ ਦੇ ਖੂੰਖਾਰ ਚਿਹਰੇ ਵਰਗਾ ਕਰੂਪ ਚਿਹਰਾ ਹਿੰਦੂ ਸਾਮਰਾਜੀ ਸ਼ਾਵਨਵਾਦ ਦੇ ਰੂਪ ਵਿਚ ਨਜ਼ਰ ਆ ਰਿਹਾ ਹੈ। ਜਿਥੇ ਨਾਹਰਾ ਦਿੱਤਾ ਜਾ ਰਿਹਾ ਹੈ। 'ਜੋ ਨਹੀਂ ਹੈ ਰਾਮ ਕਾ, ਵੁਹ ਨਹੀਂ ਕਿਸੀ ਕੇ ਕਾਮ ਕਾ, ਔਰ ਵੁਹ ਹੈ ਹਰਾਮ ਕਾ' ਇਹ ਗਾਇਕ ਲੋਕਾਈ ਨੂੰ ਭੁੱਖੇ ਢਿੱਡੀ ਨੱਚਣ ਗਾਉਣ ਅਤੇ ਐਸ਼ ਕਰਨ ਦਾ ਹੋਕਾ ਦਿੰਦੇ ਫਿਰਦੇ ਹਨ। ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਗੀਤ ਲਿਖਣ ਤੇ ਗਾਉਣ ਵਾਲਿਆਂ ਨੇ ਸ਼ਰੇਆਮ ਬੇਹਿਆਈ ਕਰਕੇ ਕਿਰਤ ਅਤੇ ਕਲਾ ਨੂੰ ਰੋਲ ਕੇ ਰੱਖ ਦਿੱਤਾ ਹੈ। ਮਜ਼ਦੂਰ ਹੀ ਨਹੀਂ ਕਿਸਾਨੀ ਵੀ ਅੱਜ ਕਲ੍ਹ ਲੇਬਰ ਚੌਕਾਂ ਵਿਚੋਂ ਘਰੋਂ ਲਿਆਂਦੀਆਂ ਰੋਟੀਆਂ ਖਾ ਕੇ ਖਾਲੀ ਹੱਥੀਂ ਵਾਪਸ ਮੁੜਨ ਲਈ ਮਜਬੂਰ ਹੋ ਰਹੀ ਹੈ। ਪਿੰਡਾਂ ਸ਼ਹਿਰਾਂ ਦੀਆਂ ਬਸਤੀਆਂ ਵਿਚਲੇ ਸਰਕਾਰੀ ਸਕੂਲ ਟੁੱਟਣ ਦੇ ਕਿਨਾਰੇ ਪਹੁੰਚ ਗਏ ਹਨ ਤੇ ਵੱਡੇ ਸ਼ਹਿਰਾਂ ਤੇ ਖੇਤਾਂ ਵਿਚ ਸੰਤਾਂ ਗੁਰੂਆਂ ਦੇ ਨਾਂ 'ਤੇ ਵੱਡੀਆਂ ਵੱਡੀਆਂ ਦੁਕਾਨਾਂ ਖੁੱਲ੍ਹੀ ਜਾ ਰਹੀਆਂ ਹਨ। ਸਿੱਖਿਆ ਇਨੀ ਮਹਿੰਗੀ ਹੋਈ ਜਾ ਰਹੀ ਹੈ ਕਿ ਭਵਿੱਖ ਵਿਚ ਗਰੀਬਾਂ ਦੇ ਬੱਚੇ ਸਿੱਖਿਆ ਹਾਸਲ ਨਹੀਂ ਕਰ ਸਕਣਗੇ। ਇਹੋ ਜਿਹੇ ਸਮਿਆਂ ਵਿਚ ਇਹ ਗੀਤਕਾਰ ਤੇ ਗਾਉਣ ਵਾਲੇ ਸਮਾਜ ਦੇ ਪਿੰਡੇ 'ਤੇ ਇਕ ਰਾਧ ਭਰਿਆ ਫੋੜਾ ਬਣੇ ਹੋਏ ਹਨ।

ਵਿਗਿਆਨਕ ਤਰੱਕੀ ਦੇ ਇਸ ਯੁੱਗ ਵਿਚ ਵੇਖਣ ਸੁਣਨ ਵਾਲੇ ਮਾਧਿਅਮ ਨੇ ਸਭ ਕਾਸੇ ਦਾ ਹੜ੍ਹ ਲਿਆ ਦਿੱਤਾ ਹੈ। ਜਿਥੇ ਵਿਗਿਆਨ ਦੀ ਇਸ ਕਾਢ ਨੂੰ 'ਜੀਉ ਆਇਆਂ ਨੂੰ' ਆਖਣਾ ਬਣਦਾ ਸੀ ਉਥੇ 'ਦੁਰ ਫਿੱਟੇ ਮੂੰਹ' ਆਖਣ ਨੂੰ ਜੀਅ ਕਰਦਾ ਹੈ। ਪਹਿਲਾਂ ਕੁਝ ਕੁ ਅਖ਼ਬਾਰਾਂ ਐਤਵਾਰ ਨੂੰ ਫਿਲਮ ਐਡੀਸ਼ਨ ਛਾਪਦੀਆਂ ਸਨ ਪਰ ਹੁਣ ਨੰਗੇਜ ਹਿਣਹਿਣਾਉਂਦਾ ਸਾਡੇ ਬੈੱਡ ਰੂਮਾਂ ਤੱਕ ਪਹੁੰਚ ਗਿਆ ਹੈ। ਪਹਿਲੇ ਜ਼ਮਾਨੇ ਦੀਆਂ ਫਿਲਮ ਅਭਿਨੇਤਰੀਆਂ ਥੋੜੀ ਬਹੁਤ ਸ਼ਰਮ ਹਯਾ ਰਖਦੀਆਂ ਸਨ ਪਰ ਹੁਣ 'ਅਸੀਂ ਵੇਖ ਰਹੇ ਹਾਂ ਕਿ ਇਨ੍ਹਾਂ ਫਿਲਮ ਅਭਿਨੇਤਰੀਆਂ ਦੇ ਹੌਲੀ ਹੌਲੀ ਤਨ ਦੇ ਬਸਤਰ ਗਾਇਬ ਹੁੰਦੇ ਜਾ ਰਹੇ ਹਨ। ਏਸੇ ਤਰਜ਼ ਤੇ ਦੂਰ ਦਰਸ਼ਨ 'ਤੇ ਵਿਖਾਏ ਜਾਂਦੇ ਗੀਤਾਂ ਦੇ ਸ਼ਬਦ ਵੀ ਬਸਤਰਹੀਣ ਹੁੰਦੇ ਜਾ ਰਹੇ ਹਨ ਤੇ ਮਗਰ ਨੱਚਣ ਵਾਲੀਆਂ ਕੁੜੀਆਂ ਵੀ ਪੈਸੇ ਦੀ ਹੋੜ ਵਿਚ ਬਸਤਰ ਹੀਣ ਹੋਣ ਵਿਚ ਕੋਈ ਝਿਜਕ ਨਹੀਂ ਵਿਖਾ ਰਹੀਆਂ। ਸਾਡਾ ਗਿੱਧਾ, ਗਿੱਧਾ ਨਹੀਂ ਰਿਹਾ, ਭੰਗੜਾ, ਭੰਗੜਾ ਨਹੀਂ ਰਿਹਾ। ਚੰਗਾ ਹੋਇਆ ਹੰਸ ਰਾਜ ਹੰਸ ਚੰਗੀ ਚੋਖੀ ਕਮਾਈ ਕਰਨ ਤੋਂ ਬਾਅਦ ਜਾਂ ਰਾਜ ਕਵੀ ਤੇ ਪੰਜਾਬੀ ਯੂਨੀਵਰਸਿਟੀ ਦੀ ਫੈਲੋਸ਼ਿਪ ਤੋਂ ਬਾਅਦ ਜਾਂ ਇਨ੍ਹਾਂ ਪੁਰਸਕਾਰਾਂ ਦੀ ਝਾਕ ਵਿਚ ਕੁੜੀਆਂ ਨੂੰ ਸੜਕਾਂ ਤੇ ਜਾਂਦੀ ਅੱਗ ਕਹਿਣ ਤੋਂ ਤੋਬਾ ਕਰ ਗਿਆ। ਭਵਿੱਖ ਵਾਲਾ ਐਲਾਨ ਉਸਨੂੰ ਮੁਬਾਰਕ।

ਮੈਂ ਆਪਣੇ ਇਸ ਨਿਗੂਣੇ ਜਿਹੇ ਯਤਨ ਨਾਲ ਲੋਕਾਂ ਦੀ ਅਦਾਲਤ ਵਿਚ ਇਕ ਮੁਕੱਦਮਾ ਦਰਜ ਕਰਨ ਲੱਗਾ ਹਾਂ। ਇਸ ਮੁਕੱਦਮੇ ਦਾ ਮੁਦੱਈ ਪੰਜਾਬ ਲੋਕ ਸੱਭਿਆਚਾਰ ਮੰਚ ਹੈ। ਮੁਕੱਦਮਾ ਹੈ ਅੱਜ ਦੀ ਪ੍ਰਚਲਤ ਗਾਇਕੀ ਦੇ ਖਿਲਾਫ। ਗੀਤ ਲਿਖਣ ਤੇ ਗਾਉਣ ਵਾਲਿਆਂ ਦੇ ਖ਼ਿਲਾਫ। ਮੈਂ ਲੋਕ ਕਚਹਿਰੀ ਵਿਚ ਬਿਆਨ ਕਲਮ ਬੰਦ ਕਰਵਾ ਰਿਹਾ ਹਾਂ ਕਿ ਇਹ ਗੀਤ ਲਿਖਣ ਗਾਉਣ ਵਾਲੇ ਹੁਣ ਸਭ ਹੱਦ-ਬੰਨੇ ਟੱਪਦੇ ਜਾ ਰਹੇ ਹਨ। ਪਰ ਪਤਾ ਨਹੀਂ ਇਹ ਸਭ ਕੁਝ ਸਾਡੇ ਲੋਕ ਕਿਵੇਂ ਮੂਕ ਸਰੋਤੇ ਤੇ ਦਰਸ਼ਕ ਬਣਕੇ ਸੁਣਦੇ ਵੇਖਦੇ ਰਹਿੰਦੇ ਹਨ। ਪਿੰਡ ਦੇ ਮੁੰਡੇ ਪਿੰਡ ਦੀ ਕੁੜੀ ਮੂਹਰੇ ਚੁੰਮ ਚੁੰਮ ਕੇ ਰੁਮਾਲ ਸੁੱਟ ਰਹੇ ਤੇ ਕੁੜੀ ਦਾ ਰੂਪ ਪੈਸਾ ਹੈ ਤੇ ਮੁੰਡੇ ਕੀ ਹਨ ? ਇਹ ਨੁਕਤਾ ਵਿਚਾਰ ਕੇ ਵੇਖਿਆ ਜਾਵੇ ਤੇ ਲੋਕ ਕਚਹਿਰੀ ਇਸ ਪ੍ਰਸ਼ਨ ਦਾ ਉੱਤਰ ਲੱਭੇ। ਇਕ ਮੁਹੱਲੇ ਜਾਂ ਪੱਤੀ ਵਿਚ ਸਾਮ੍ਹਣੇ ਕੋਹਦਾ ਚੁਬਾਰਾ ਹੈ ਤੇ ਗੁਆਂਢੀ ਕੌਣ ਹਨ-ਕੀ ਸੱਕੇ ਪਰਿਵਾਰ ਹੀ ਨਹੀਂ ਹਨ ? ਫਿਰ ਇਨ੍ਹਾਂ ਗੀਤਾਂ ਵਿਚ ਸਾਡੇ ਰਿਸ਼ਤੇ ਕਿਉਂ ਰੋਲੇ ਜਾ ਰਹੇ ਹਨ ? ਚਾਚੇ-ਤਾਏ ਜਾਂ ਭਰਾ-ਭਤੀਜਿਆਂ ਦੀ ਇਨ੍ਹਾਂ ਗੀਤਾਂ ਵਿਚ ਕੀ ਥਾਂ ਹੈ ?

ਕੁੜੀਆਂ ਜਿਨ੍ਹਾਂ ਨੇ ਜਗੀਰੂ ਸਮਾਜ ਨੇ ਪਹਿਲਾਂ ਹੀ ਬਣਦੀ ਥਾਂ ਨਹੀਂ ਦਿੱਤੀ। ਕਿਉਂ ਬੇਪੱਤ ਕੀਤੀਆਂ ਜਾ ਰਹੀਆਂ ਹਨ ? ਔਰਤ ਜਿਸ ਨੂੰ ਮਰਦ ਨੇ ਹਮੇਸ਼ਾਂ ਹੀ ਅਯਾਸ਼ੀ ਦਾ ਸਾਧਨ ਮਾਤਰ ਹੀ ਸਮਝਿਆ ਤੇ ਦਬਾ ਕੇ ਰੱਖਿਆ, ਗਿੱਚੀ ਪਿੱਛੇ ਮੱਤ, ਪੈਰ ਦੀ ਜੁੱਤੀ ਆਦਿ ਵਿਸ਼ੇਸ਼ਣਾਂ ਨਾਲ ਨਿਵਾਜਿਆ ਤੇ ਕੁੜੀਆਂ ਬਿਗਾਨਾ ਧਨ, ਚਿੜੀਆਂ ਦਾ ਚੰਬਾ ਜਾਂ ਰੂੜੀ ਦਾ ਕੂੜਾ ਹੀ ਰਹੀਆਂ ਇਹ ਲੋਕ ਇਨ੍ਹਾਂ ਨੂੰ ਹੋਰ ਕੀ ਕਹਿਣਾ ਚਾਹੁੰਦੇ ਹਨ। ਫਰੀਦ ਬਾਬਾ ਵੀ ਵਿਸ ਗੰਦਲਾ ਕਹਿ ਕੇ ਔਰਤ ਸ਼ਾਨ ਨੂੰ ਛੁਟਿਆ ਗਏ। ਹੁਣ ਇਹ ਗੀਤਕਾਰ ਤੇ ਗਾਇਕ ਕੁੜੀਆਂ ਨੂੰ ਗਲੀਆਂ ਵਿਚ ਨਗਨ ਕਰਨ ਤੱਕ ਜਾ ਰਹੇ। ਸ਼ੁਕਰ ਕੀਤਾ ਸੀ ਜਦੋਂ ਸਾਡੇ ਇਕ ਹੋਣਹਾਰ ਅਮਰਦੀਪ ਗਿੱਲ ਨੇ ਗੀਤ ਲਿਖਿਆ ਸੀ—

'ਕੁੜੀਆਂ ਤਾਂ ਚਿੜੀਆਂ ਦਾ ਕੀ ਏ ?' ਸਾਡੇ ਮਹਾਨ ਮਰਹੂਮ ਕਵੀ ਪਾਸ਼ ਨੇ ਵੀ ਚਿੜੀਆਂ ਦੇ ਚੰਬੇ ਨੂੰ ਵਾਸਤਵਿਕ ਅਰਥ ਦਿੱਤੇ ਹਨ :-

"ਇਹ ਚਿੜੀਆਂ ਦਾ ਚੰਬਾ ਉਡ ਕੇ ਕਿਤੇ ਨਹੀਂ ਜਾਏਗਾ,
ਇਥੇ ਉਥੇ ਹੀ ਕਿਧਰੇ ਵੱਟਾਂ 'ਤੇ ਘਾਹ ਖੋਤੇਗਾ।" ਹੌਸਲਾ ਵਧਾਊ ਗੀਤ ਵੀ ਆਉਣ ਲੱਗੇ ਹਨ। ਭਰੂਣ ਹੱਤਿਆ ਦੇ ਵਿਰੁੱਧ ਸਾਡਾ ਗੁਰਭਜਨ ਗਿੱਲ ਨਿਤਰਿਆ ਹੈ। ਉਸਦਾ ਇਹ ਗੀਤ ਬੜਾ ਮਕਬੂਲ ਹੋ ਰਿਹਾ ਹੈ :-

"ਮਾਏ ਨੀ ਮੈਨੂੰ ਇਕ ਲੋਰੀ ਦੇ ਦੇ

ਭਾਵੇਂ ਬਾਬਲ ਤੋਂ ਚੋਰੀ ਨੀ ਇਕ.....।"

ਮਾਂ ਦੇ ਪੇਟ ਵਿਚ ਤਿੰਨ ਕੁ ਮਹੀਨਿਆਂ ਦੀ ਭਰੂਣ ਬੱਚੀ ਦੀ ਪੁਕਾਰ ਬੜੇ ਹੀ ਦਰਦਮਈ ਸ਼ਬਦਾਂ ਵਿਚ ਪੇਸ਼ ਕੀਤੀ ਹੈ। ਚੰਗਾ ਹੋਵੇ ਜੇ ਇਹ ਗੀਤਕਾਰ ਤੇ ਗਾਇਕ ਦੇਸ਼-ਕੌਮ, ਲੋਕਾਈ, ਸਮਾਜ ਨੂੰ ਦਰਪੇਸ਼ ਦਿਨ੍ਹਾਂ ਮੁੱਦਿਆਂ ਤੇ ਲਿਖਣ। ਪਿਆਰ ਦੇ ਗੀਤ ਵੀ ਲਿਖਣ-ਬਿਰ੍ਹਾ ਦੇ ਵੀ ਲਿਖਣ ਪਰ ਸ਼ਬਦਾਂ ਦਾ ਮਿਆਰ ਕਾਇਮ ਰਖਕੇ। ਗੀਤਾਂ ਵਿਚ ਰੁਮਾਂਸ ਤਾਂ ਹੋਵੇ ਪਰ ਅਸ਼ਲੀਲ ਨਾ ਹੋਵੇ। ਪੰਜਾਬ ਲੋਕ ਸੱਭਿਆਚਾਰ ਮੰਚ ਕਲਮਾਂ ਵਾਲਿਆਂ ਨੂੰ ਹੋਕਾ ਦਿੰਦਾ ਹੈ ਕਿ ਜ਼ਿੰਦਗੀ ਨੂੰ ਦਿਸ਼ਾ ਦੇਣ ਵਾਲਾ ਲਿਖਿਆ ਜਾਵੇ। ਦਿਸ਼ਾਹੀਣ ਕਰਨ ਵਾਲਾ ਬਿਲਕੁਲ ਵੀ ਨਹੀਂ। ਮੈਂ ਇਥੇ ਇਕ ਗੀਤਕਾਰ ਅਤੇ ਇਕ ਗਾਇਕ ਜੋੜੇ ਦੀ ਉਦਾਹਰਣ ਦੇ ਕੇ ਲੋਕ ਕਚਹਿਰੀ ਦੀਆਂ ਅੱਖਾਂ ਖੋਲ੍ਹਣੀਆਂ ਚਾਹੁੰਦਾ ਹਾਂ ਕਿ ਤੁਸੀਂ ਲੋਕ ਚੁੱਪ ਵੱਟ ਗਏ ਤਾਂ ਇਹ ਖੁੰਬਾਂ ਦੀ ਗੰਦੀ ਨਸਲ ਉੱਗੀ। ਅਸੀਂ ਰਾਣੀਆਂ ਜ਼ਿਲ੍ਹਾ ਸਿਰਸਾ ਤੋਂ ਉਚੇਚੇ ਤੌਰ 'ਤੇ ਸੁਣ ਕੇ ਇਕ ਕੈਸਟ ਖਰੀਦਣ ਲਈ ਮਜਬੂਰ ਹੋਏ ਹਾਂ। ਇਹ ਕੈਸਟ ਕਿਸੇ ਬੱਗਾ ਸਫ਼ਰੀ ਅਤੇ ਰਾਜਿੰਦਰ ਕੌਰ ਨਾਂ ਦੀ ਗਾਇਕ ਜੋੜੀ ਨੇ ਗਾਈ ਹੈ ਤੇ ਕਿਸੇ ਹਰਜੀਤ ਕੋਟ ਗੰਗੂ ਰਾਇ ਦੇ ਮੁੰਡੇ ਨੇ ਇਹ ਗੀਤ ਲਿਖੇ ਹਨ। ਅਫ਼ਸੋਸ ਦੀ ਗੱਲ ਹੈ ਕਿ ਲੇਖਕ ਤੇ ਗਾਇਕ ਨੇ ਇਕ ਪ੍ਰਤੀਸ਼ਤ ਵੀ ਤਹਿਜ਼ੀਬ ਦੀ ਪਾਲਣਾ ਨਹੀਂ ਕੀਤੀ। ਸੁਣਨ ਵਿਚ ਆਇਆ ਹੈ ਕਿ ਇਸੇ ਸ਼ੈਲੀ ਵਿਚ ਅਮਰਜੀਤ ਨਗੀਨਾ, ਸਤਨਾਮ ਸਾਗਰ, ਅਮਰੀਕ ਤੂਫਾਨ ਤੇ ਹਰਜੀਤ ਮੱਟੂ ਆਦਿ ਵੀ ਗਾਉਣ ਵਾਲੇ ਅਖੌਤੀ ਕਲਾਕਾਰ ਹਨ ਜੋ ਸਾਡੇ ਸਮਾਜ ਨੂੰ ਕਲੰਕਤ ਕਰਨ ਲਈ ਲੱਕ ਬੰਨ੍ਹੀ ਫਿਰਦੇ ਹਨ। ਹਰਜੀਤ ਕੋਟ ਗੰਗੂ ਰਾਇ ਵਾਲੀ ਕੈਸਟ 'ਤੋਰ ਕੁਆਰੀ ਦੀ' ਦਾ ਨਮੂਨਾ ਲੋਕ ਕਚਹਿਰੀ ਵਿਚ ਪੇਸ਼ ਹੈ :-

ਪਹਿਲਾ ਗੀਤ ਹੈ :-

"ਮੈਂ ਵੀ ਖੋਲ੍ਹਾਂ ਸੁਥਣ ਜੀਜਾ ਤੂੰ ਵੀ ਖੋਲ੍ਹ ਪਜਾਮਾ।
ਹੱਸਣ ਖੇਡਣ ਤੇ ਨਚਣ ਗਾਉਣ ਦਾ ਆਇਆ ਵੇਖ ਜ਼ਮਾਨਾ।"

ਇਸ ਤੋਂ ਅੱਗੇ ਅਜੇ ਮੈਂ ਸੁਣ ਨਹੀਂ ਸਕਿਆ ਗੀਤਾਂ ਦੇ ਦੋ ਕੁ ਟਾਈਟਲ ਇਸ ਤਰ੍ਹਾਂ ਹਨ—"ਪੁੱਠਾ ਗੇੜ੍ਹ ਪਾਈ ਰੱਖਦਾ ਸੌਂ ਜਾਂਦਾ ਪਿੱਠ ਕਰਕੇ", "ਤੂੰ ਮਿੰਟਾਂ 'ਚ ਢਿੱਲੀ ਕਰ 'ਤੀ, ਗੱਭਰੂ ਦੇ ਧੱਕੇ ਚੜ੍ਹਗੀ" ਆਦਿ।

ਲੋਕ ਅਦਾਲਤ ਵਿਚ ਬੈਠੇ ਸੂਝਵਾਨ ਜੱਜ ਸਾਹਿਬਾਨ ਤੁਸੀਂ ਹੀ ਦੱਸੋ ਇਹੋ ਜਿਹਾ ਗੰਦ ਪਾਉਣ ਵਾਲਿਆਂ 'ਤੇ ਕਿਹੜੀ ਧਾਰਾ ਲੱਗਣੀ ਚਾਹੀਦੀ ਹੈ।

*ਸੂਬਾ ਪ੍ਰਧਾਨ*
*ਪੰਜਾਬ ਲੋਕ ਸੱਭਿਆਚਾਰ ਮੰਚ*

## 'ਵਰਿਆਮ'

*—ਜੁਗਿੰਦਰ ਸਿੰਘ ਮੁਕਤਾ*

ਗੱਲ ਸਮੇਂ ਦੀ ਕਰਦਾ ਆਇਆ, ਨਿਗਰ ਸਾਹਿਤ ਨਰੋਇਆ॥
ਜਗਦੀਸ਼ ਵਰਿਆਮ ਰਸਾਲਾ, ਜੱਗ ਵਿਚ ਚਰਚਤ ਹੋਇਆ॥
ਚੱਲੇ ਕਈ ਵਰਿਆਮ ਦੇ ਹਾਣੀ, ਅਜ ਨਾ ਨਜ਼ਰੀਂ ਅਉਂਦੇ॥
ਬੇਪ੍ਰਵਾਹ ਮਜ਼ਬੂਤ ਇਰਾਦੇ, ਵਾਲੇ ਨਚਦੇ ਗਾਉਂਦੇ॥
ਮੰਜ਼ਲ ਦੂਰ ਅਨੇਕਾਂ ਝਖੜ, ਝਾਂਜੇ ਸਿਰ ਤੇ ਝੁਲਦੇ॥
ਅਮਰ ਅਡੋਲ ਮੇਹਨਤੀ ਵੇਖੇ, ਸਦਾ ਹੀ ਵਧਦੇ ਫੁਲਦੇ॥
ਜਿੰਦ ਜਾਨ ਸਿਖ ਕੌਮ ਦਾ ਪ੍ਰਚਾ, ਇਹ ਅਨਮੋਲ ਖ਼ਜ਼ਾਨਾ॥
ਦੂਰ ਦਰਾਜ ਹੈ ਛਾਪ ਏਸਦੀ, ਜਾਣੇ ਕੁਲ ਜ਼ਮਾਨਾ॥
ਸੁੰਦਰ ਸ਼ੁਭ ਵਿਚਾਰ ਲੇਖਣੀ, ਨਿਰਪਖ ਸਾਫ ਸੁਤੰਤਰ॥
ਆਈ ਤੰਗੀ ਤੁਰਸ਼ੀ ਬੇਸ਼ਕ,ਚਲਦਾ ਰਿਹਾ ਨਿਰੰਤਰ॥
ਆਖੇ ਬੋਲ ਜਬਾਨੀ, ਥੋੜੇ ਚਿਰ ਪਿਛੋਂ ਭੁੱਲ ਜਾਂਦੇ॥
ਮਾਰਗ ਦਰਸ਼ਨ ਸੋਧ ਜਗਤ ਲਈ, ਲੇਖ ਲਿਖੇ ਕੰਮ ਆਂਦੇ॥
ਦੇਸ ਕੌਮ ਤੇ ਧਰਮ ਦੀ ਖਾਤਰ, ਕਰਗੇ ਜੋ ਕੁਰਬਾਨੀ॥
ਰਖੇ ਜਿੰਦਾ ਯਾਦ ਜਗਤ ਵਿਚ, ਸਦੀਆਂ ਤੀਕ ਕਹਾਨੀ॥
ਵਤਨ ਦੀ ਖਾਤਰ ਹਸ ਹਸ ਜਿਨ੍ਹਾਂ, ਜਾਮ ਸ਼ਹਾਦਤ ਪੀਤੇ॥
ਲੇਖਕ ਹੀ ਇਤਿਹਾਸ ਦਹੁਰਾਂਦੇ ਵਕਤ ਪੁਰਾਣੇ ਬੀਤੇ।
ਬੇਕਦਰੇ ਲੋਕੀ ਕੀ ਜਾਨਣ, ਇਹ ਕੌਮੀ ਸਰਮਾਇਆ॥
ਸਮੇਂ-ਸਮੇਂ ਸਿਰ ਕਲਮ ਸ਼ਾਇਰ ਦੀ ਜਜ਼ਬਾ ਟੁੰਬ ਜਗਾਇਆ।
ਜੀਵਨ ਨਗਰ ਇਲਾਕੇ ਦੇ ਸ਼ਾਇਰਾਂ ਪ੍ਰਪਾਟੀ ਪਾਈ॥
ਲੇਖਕ ਦਾ ਸਤਿਕਾਰ ਕਰਨ ਲਈ, ਜੁਬਲੀ ਸਿਲਵਰ ਮਨਾਈ॥
'ਮੁਕਤਾ', ਰਹੇ ਵਰਿਆਮ ਸਲਾਮਤ, ਮੰਗ ਅਕਾਲ ਤੋਂ ਮੰਗਾਂ॥
ਨਾਟਕ ਲੇਖ ਕਹਾਣੀ ਕਵਿਤਾ, ਸਾਹਿਤਕ ਲਹਿਰ ਤਰੰਗਾਂ॥
ਰਬ ਵਰਿਆਮ ਨੂੰ ਬੁੱਧ ਬਲ ਬਖਸ਼ੇ, ਵੰਡਦਾ ਰਹੇ ਰੁਸ਼ਨਾਈਆਂ।
ਚੜ੍ਹਦੀ ਕਲਾ ਰਹੇ ਜੁਗਾਂ ਤਕ, ਲਖ ਲਖ ਹੋਣ ਵਧਾਈਆਂ।

*ਪਿੰਡ ਤੇ ਡਾਕਖਾਨਾ ਸੰਤਨਗਰ*
*ਜ਼ਿਲ੍ਹਾ ਸਿਰਸਾ (ਹਰਿਆਣਾ)*

## 'ਵਰਿਆਮ'

*—ਕਰਨੈਲ ਸਿੰਘ ਅਸਪਾਲ*

ਐਨਾ ਸੋਹਣਾ ਕੋਈ ਨਾ ਲੱਗੇ, ਜਿੰਨਾ ਹੈ 'ਵਰਿਆਮ'।
ਸਮੁੰਦਰ ਦੀ ਗਹਿਰਾਈ ਇਸਦੀ, ਉੱਚਾ ਇਸਦਾ ਧਾਮ।
ਜੁਗੋ-ਜੁਗੰਤਰ ਚਲਦਾ ਰਵ੍ਹੇ, ਚੰਦ ਸੂਰਜ ਦੇ ਵਾਂਗ।
ਸਤਿਗੁਰੂ ਦੀ ਬਖਸ਼ੀਸ਼ ਹੈ ਇਸਤੇ ਸਤਿਗੁਰ ਜੀ ਦਾ ਨਾਮ।

# ਰੁਸਤਮਿ-ਹਿੰਦ ਦੰਗਲ ਦੀ ਕਹਾਣੀ—ਇਕ ਰਬਾਬੀ ਦੀ ਜ਼ੁਬਾਨੀ

## *(ਭਾਈ ਛੈਲਾ ਪਟਿਆਲਾ ਵਾਲੇ ਦਾ ਇਕ ਇਤਿਹਾਸਕ ਤਵਾ)*

੧੯੦੧ ਵਿਚ ਤਵਿਆਂ ਵਾਲਾ ਵਾਜਾ ਈਜਾਦ ਹੋਇਆ ਤਾਂ ਵੀਹਵੀਂ ਸਦੀ ਦੇ ਸ਼ੁਰੂਆਤੀ ਸਾਲਾਂ ਵਿਚ ਵੱਖ-ਵੱਖਰੀਆਂ ਜ਼ੁਬਾਨਾਂ ਵਿਚ ਭਿੰਨ-ਭਿੰਨ ਕਿਸਮ ਦੇ ਤਵੇ ਤਿਆਰ ਹੋਣੇ ਵੀ ਸ਼ੁਰੂ ਹੋ ਗਏ। ਉਨ੍ਹ ਸਮਿਆਂ 'ਚ ਭਰੇ ਗਏ ਕਈ ਤਵੇ, ਖਾਸ ਕਰਕੇ ੧੯੨੮-੧੯੨੯ ਦੇ ਦਿਨਾਂ ਦੇ, ਉਦੋਂ ਦੀ ਸਾਡੀ ਰਹਿਤਲ ਸੰਬੰਧੀ ਢੇਰ ਚਾਨਣਾ ਪਾਉਂਦੇ ਹਨ ਜਿਵੇਂ ਕਿ 'ਕੁੜੀ ਵੇਚਾਂ ਦਾ ਸਿਆਪਾ' ਭਾਈ ਵਲਾਇਤ ਦਾ ਭਰਿਆ ਗਿਆ। ਇਹ ਤ੍ਵਾ 'ਨਾ ਵੇਚ ਕਵਾਰੀ ਵੇ ਬਾਬਲਾ ਲਾਲਚੀਆ (ਸਿੱਧੜਾ)' 'ਕੁੜੀ ਨਿਆਣੀ, ਬਾਬਾ ਬੁੱਢਾ', ਵਿਦਿਆ ਪ੍ਰਚਾਰ, ਜ਼ਿਮੀਂਦਾਰ ਬੈਂਕ ਦੇ ਕੈਦੇ, ਬੋਲੀਆਂ 'ਤੇਰੇ ਪਿਛੇ ਖੂਨ ਹੋਣਗੇ, ਤੂੰ ਚੁੱਕ ਲੈ ਗਲੀ ਵਿਚੋਂ ਚਰਖਾ', 'ਤੂੰਬਾ ਵੱਜਦਾ ਨਾ ਤਾਰ ਬਿਨਾ, ਟੁੱਟਦੀ ਨਾ ਖਾਰ ਬਿਨਾ' (ਸ. ਅੱਛਰ ਸਿੰਘ ਦੇ ਉਦੋਂ ਦੇ ਮਕਬੂਲ ਤਵੇ) ਆਦਿ।

ਪਰ ਅੱਜ ਅਸੀਂ ਏਥੇ ਇਕ ਬੜੇ ਹੀ ਵਚਿੱਤ੍ਰ ਤਵੇ ਦਾ ਜ਼ਿਕਰ ਕਰ ਰਹੇ ਹਾਂ, ਜਿਹੜਾ ਕਿ ਜਨਵਰੀ ੧੯੨੯ ਵਿਚ ਭਾਈ ਛੈਲਾ ਰਬਾਬੀ ਪਟਿਆਲਾ ਵਾਲੇ ਨੇ ਭਰਵਾਇਆ ਅਤੇ ਰੀਲੀਜ਼ ਕਰਵਾਇਆ ਸੀ। ਇਹ ਤਵਾ ਆਪਣੇ ਵਿਚ ਇਕ ਬੜੀ ਵੱਡੀ ਤਾਰੀਖ ਸਮੋਈ ਬੈਠਾ ਹੈ। ਇਹ ਤਵਾ ਹਿੰਦੁਸਤਾਨ ਦੇ ਦੋ ਬਹੁਤ ਵੱਡੇ ਰੁਸਤਮਾਂ ਦੇ ਪਟਿਆਲਾ ਵਿਚ ਹੋਏ ਭੇੜ ਨੂੰ ਦਰਸਾਉਂਦਾ ਹੈ। ਜਿਹੜਾ ਕਿ ਏਥੇ ੨੮ ਜਨਵਰੀ ੧੯੨੮ ਨੂੰ ਹੋਇਆ ਸੀ। ਉਦੋਂ ਗਾਮਾ ਅਤੇ ਇਮਾਮ ਬਖਸ਼ ਦੋਵੇਂ ਭਰਾ ਪਟਿਆਲਾ ਰਿਆਸਤ ਦੇ ਦਰਬਾਰੀ ਭਲਵਾਨ ਸਨ। ਅਸਲ ਵਿਚ ਮਹਾਰਾਜਾ ਪਟਿਆਲਾ ਭੂਪਿੰਦਰ ਸਿੰਘ ਆਪਣੀ ਰਿਆਸਤ ਵਿਚ ਰੁਸਤਮਿ-ਜਹਾਨ ਦੇ ਖਿਤਾਬ ਲਈ ਕੁਸ਼ਤੀਆਂ ਕਰਵਾ ਰਹੇ ਸਨ। ਮੁੱਖ ਕੁਸ਼ਤੀ ਗਾਮੇ ਅਤੇ ਜ਼ਬਿਸਕੋ ਵਿਚਕਾਰ ਹੋਣੀ ਸੀ, ਪਰ ਉਸਤੋਂ ਇਕ ਦਿਨ ਪਹਿਲਾਂ ਇਮਾਮ ਬਖਸ਼ ਅਤੇ ਗੁੰਗੇ ਸਿਆਲਕੋਟੀ ਦਾ ਭੇੜ ਸੀ। ਉਦੋਂ ਦੀ ਉਰਦੂ ਦੀ ਇਕ ਅਖਬਾਰ 'ਜ਼ਿਮੀਂਦਾਰ' ਉਸ ਕੁਸ਼ਤੀ ਦਾ ਵਰਨਣ ਇਂਝ ਕਰਦੀ ਹੈ, "ਇਹ ਬਰਾਬਰ ਦਾ ਜੋੜ ਸੀ। ਦੋਹਾਂ ਪਹਿਲਵਾਨਾਂ ਨੇ ਬੜੇ ਜ਼ੋਰ ਸ਼ੋਰ ਨਾਲ ਰੇਲ ਪੇਲ ਕੀਤੀ। ਇਹ ਵੇਰ ਇਮਾਮ ਨੇ ਗੁੰਗੇ ਦੇ ਸਿਰ ਨੂੰ ਆਪਣੇ ਪੱਟਾਂ 'ਚ ਜਕੜ ਲਿਆ। ਗੁੰਗੇ ਨੇ ਇਮਾਮ ਨੂੰ ਆਪਣੀ ਗਰਦਨ ਤੇ ਉਠਾ ਲਿਆ ਅਤੇ ਏਸੇ ਹਾਲਤ ਵਿਚ ਉਹ ਇਕ ਮਿੰਟ ਤੱਕ ਖੜਾ ਰਿਹਾ। ਉਸ ਪਿਛੋਂ ਉਸਨੇ ਜ਼ਮੀਨ ਤੇ ਸੁੱਟਿਆ, ਪਰ ਇਮਾਮ ਬਖਸ਼ ਸੰਭਲ ਗਿਆ ਅਤੇ ਥੋੜ੍ਹੀ ਦੇਰ ਬਾਅਦ ਆਪਣੇ ਅੜੰਗੇ ਤੇ ਲਿਆ ਕੇ ਗੁੰਗੇ ਨੂੰ ਪਛਾੜ ਦਿੱਤਾ। ਮਹਾਰਾਜਾ ਅਤੇ ਮੁਨਸਫ ਕੁਸ਼ਤੀ ਮਿਸਟਰ ਬੈਟੀ ਨੇ ਆਪਣੀ ਛੜੀ ਉਠਾਈ ਅਤੇ ਕਰਾਰ ਦਿੱਤਾ ਕਿ ਇਮਾਮ ਨੇ ਗੁੰਗੇ ਨੂੰ ਢਾਹ ਲਿਆ ਹੈ। ਇਹ ਕੁਸ਼ਤੀ ਤਿੰਨ ਵੱਜ ਕੇ ਬਵੰਜਾ ਮਿੰਟ ਤੇ ਸ਼ੁਰੂ ਹੋਈ ਸੀ ਅਤੇ ਗਿਆਰਾਂ ਮਿੰਟਾਂ ਤੱਕ ਜਾਰੀ ਰਹੀ ਸੀ (ਵੇਖੋ ਰੋਜ਼ਾਨਾ ਜ਼ਿਮੀਂਦਾਰ ਲਾਹੌਰ, ਇਕ ਫਰਵਰੀ ੧੯੨੮)" ਬਸੰਤ ਦੇ ਮੌਕੇ ਤੇ ਹੋਈ ਉਸ ਕੁਸ਼ਤੀ ਨੂੰ ਆਪਣੇ ਤਵੇ 'ਚ ਭਾਈ ਛੈਲਾ ਕਿਵੇਂ ਬਿਆਨ ਕਰਦਾ ਹੈ, ਹੁਣ ਅਸੀਂ ਉਸਦਾ ਹੂ-ਬ-ਹੂ ਉਤਾਰਾ ਥੱਲੇ ਦੇ ਰਹੇ ਹਾਂ :-

ਪਟਿਆਲਾ ਨੁਮਾਇਸ਼—ਆਹਾ ਹਾ ਹਾ ਹਾ ਕਿਆ ਸੋਹਣੀ ਨੁਮਾਇਸ਼ ਪਟਿਆਲੇ ਦੇ ਵਿਚ ਕਿਲ੍ਹੇ ਦੇ ਵਿਚ ਬੜੀ ਰੌਣਕ ਬੜੇ ਤੌਰ ਆਹ ਆਹ ਕਿਆ ਸੋਹਣੀ ਮੋਟਰ ਪਈ ਹੋਈ ਏ, ਹੈਨ ਦੇਖੋ ਨਾ ਬੜਾ ਹਜੂਮ ਹੋ ਗਿਆ, ਚਲੋ ਯਾਰ ਦੇਖੀਏ, ਓ ਸ਼ੇਰ ਓ ਸ਼ੇਰ ਲਗਦੇ ਮਿੱਟੀ ਦੇ ਆਹਾ ਹਾ ਵਾਹ ਵਾਹ ਦੇਖੋ ਸਵਾਰੀ ਸਵਾਰੀ ਰਸਾਲੇ ਕੋਤਲਾਂ, ਲੱਕੀ ਬੈਗ ਐਲ ਪ੍ਰਾਈਜ਼ਸ ਨੇ। ਨੋ ਬਲੈਕ ਟਿਕਟ -ਲੋ ਯਾਰ ਟਿਕਟ ਲੋ, ਲੱਕੀ ਬੈਗ ਦੇ ਟਿਕਟ ਲਓ। ਅੱਜ ਖੁਲ੍ਹਣੀ ਏ ਘੋੜ ਦੋੜ....ਪੈਤੀਸ ਹਜ਼ਾਰ ਦਾ ਠੇਕਾ ਹੋਇਆ। ਚਲੋ ਇਕ ਆਦਮੀ ਉਥੇ ਕੁਸ਼ਤੀ ਦਾ ਗੌਣਾ ਵੀ ਗੌਂਦਾ ਏ, ਸੁਣ ਲਓ।

### ਬੈਂਤ

ਲੱਖਾਂ ਰਾਜਿਆਂ ਤੇ ਨਵਾਬਾਂ ਨੇ ਦੰਗਲ
ਆਅਲਾ ਤੋਂ ਆਅਲਾ ਕਰਾਇਆ ਏ।
ਏਸ ਪਟਿਆਲੇ ਰਿਆਸਤ ਵਿਚ ਹੋਇਆ ਦੰਗਲ,
ਪਿਛੇ ਏਸ ਨੇ ਸਭ ਨੂੰ ਹਟਾਇਆ ਏ।
ਭੂਪਿੰਦਰ ਸਿੰਘ ਮਹਾਰਾਜ ਸਰਕਾਰ ਸਾਡੀ,
ਛਾਵਾ ਅਜਬ ਦੇ ਘੋਲ ਘੁਲਾਇਆ ਏ।
ਬੱਬਰ ਸ਼ੇਰ ਨੂੰ ਖੂਬ ਤਿਆਰ ਕਰਕੇ,
ਮਸਤ ਹਾਥੀ ਦੇ ਲੜਾਇਆ ਏ।
(ਓ ਇਮਾਮ ਬਖਸ਼ ਨੇ ਢਾਹ ਲਿਆ ਈ)

## ਬੈਂਤ

ਏਸ ਵਾਸਤੇ ਇਤਨੇ ਹਜੂਮ ਅੰਦਰ,
ਮਹਾਰਾਜ ਦੀ ਗੁਰਾਂ ਨੇ ਪੱਤ ਰੱਖੀ।
ਮਸਤ ਹਾਥੀ ਦੀ ਨਿਕਲ ਗਈ ਸਾਰੀ ਮਸਤੀ,
ਬੱਬਰ ਸ਼ੇਰ ਨੇ ਜਦ ਗਰਦਨ ਤੇ ਲੱਤ ਰੱਖੀ।
ਵਾਹ ਵਾਹ ਨਸੀਬ ਸੁਭਾਨ ਅੱਲਾ,
ਗੁਰ ਨੇ ਖੁਸ਼ੀ ਦਾ ਦਿਨ ਇਹ ਦਿਖਾਦਿਆ ਏ।
ਸਤਨਾਮ ਦੀ ਆਪਣੀ ਨਾਲ ਕਿਰਪਾ,
ਮੀਂਹ ਫਜ਼ਲ ਤੇ ਕਰਮ ਦਾ ਪਾਇਆ ਏ।
ਤਾਹੀਂ ਦੇਵਾਂ ਮੁਬਾਰਕ ਸਿਰੀ ਹਜ਼ੂਰ ਮਹਾਰਾਜ,
ਤਾਹੀਂ ਅਮਾਮ ਬਖਸ਼ ਨੇ ਗੁੰਗੇ ਨੂੰ ਵਾਇਆ ਏ।

ਇਹ ਤਵਾ ਜਿਹੜਾ ਹਿਜ਼ ਮਾਸਟਰਜ਼ ਵੋਇਸ ਕੰਪਨੀ ਵਾਲਿਆਂ ਨੇ ਜਨਵਰੀ ੧੯੨੯ ਨੂੰ ਰੀਲੀਜ਼ ਕੀਤਾ ਸੀ, ਉਸਦਾ ਨੰਬਰ ਸੀ P-੧੪੦੭੭ ਅਤੇ ਉਦੋਂ ਇਸਦੀ ਕੀਮਤ ਸੀ, ਸਾਢੇ ਤਿੰਨ ਰੁਪਏ।

*2-ALBERT ROAD,*
*IL FORD-ESSEX-IGI-1 HN-U.K.*
*TELE : 8553-1655*

---

## ਪੰਜ ਪਿਆਰੇ

ਜ਼ਾਲਮ ਆਏ ਜਦ ਜ਼ੁਲਮ ਦੀ ਹੱਦ ਉੱਤੇ
ਕਰਨ ਲੱਗੇ ਨਕਮਿਆਂ ਕਾਰਿਆਂ ਨੂੰ

ਦੁਸ਼ਟ ਦਮਨ ਅਨੰਦਪੁਰ ਸਾਹਿਬ ਅੰਦਰ
ਸੱਦ ਲਿਆ ਫਿਰ ਸੇਵਕਾਂ ਸਾਰਿਆਂ ਨੂੰ

ਦਿੱਲੀ ਕਾਬਲ ਕੰਧਾਰ ਕਸ਼ਮੀਰ ਤੋੜੀ
ਖਬਰਾਂ ਪੁਜੀਆਂ ਬਲਖ ਬੁਖਾਰਿਆਂ ਨੂੰ

ਸੰਗਤ ਹੁੰਮ ਹੁਮਾ ਕੇ ਆਣ ਪਹੁੰਚੀ
ਉੱਚੀ ਬੋਲ ਅਕਾਲ ਦੇ ਨਾਅਰਿਆਂ ਨੂੰ

ਭਾਗਾਂ ਭਰੀ ਵਿਸਾਖੀ ਨੂੰ ਚਾਅ ਚੜ੍ਹਿਆ
ਕੌਤਕ ਗੁਰਾਂ ਦੇ ਦੇਖ ਨਿਆਰਿਆਂ ਨੂੰ

ਹੋਇਆ ਹੁਕਮ ਜਦ ਪੁਰਖ ਅਕਾਲ ਵੱਲੋਂ
ਮਾਣ ਬਖਸ਼ਿਆ ਪੰਜਾਂ ਪਿਆਰਿਆਂ ਨੂੰ

### ਮਾਡਰਨ ਪੂਰਨ ਭਗਤ

ਪੂਰਨ ਆਖਦਾ ਗੁਰੂ ਜੀ ਸ਼ਹਿਰ ਮੇਰਾ
ਹੱਕ ਮੰਗਣ ਨੂੰ ਜਿੱਥੇ ਅਪਰਾਧ ਕਹਿੰਦੇ

ਹਿਜਰਤ ਕਰ ਗਿਆ ਆਖਦੇ ਉਜੜੇ ਨੂੰ
ਫੁੱਟਪਾਥਾਂ ਤੇ ਪਿਆਂ ਅਬਾਦ ਕਹਿੰਦੇ

ਸੱਚ ਸੁਣਨ ਦਾ ਕੋਈ ਸ਼ੁਕੀਨ ਵਿਰਲਾ
ਝੂਠ ਬੋਲਿਆਂ ਵਾਹਵਾ ਇਰਸ਼ਾਦ ਕਹਿੰਦੇ

ਜਿੱਥੇ ਜੀਊਂਦਿਆ ਨੂੰ ਮੁਰਦਾਬਾਦ ਆਖਣ
ਅਤੇ ਮੁਰਦਿਆਂ ਨੂੰ ਜ਼ਿੰਦਾਬਾਦ ਕਹਿੰਦੇ

### ਤਜਰਬਾ

ਕਿਸੇ ਬੁੱਢੇ ਅੰਗਰੇਜ਼ ਨੂੰ ਤੁਰਨ ਵੇਲੇ
ਪੇਟੀ ਵਿੱਚ ਲਕੋਣਾ ਚਾਹੀਦਾ ਸੀ

ਇੱਕ ਘੜੀ ਨਹੀਂ ਸਾਨੂੰ ਟਕਾ ਔਂਦਾ
ਉਹ ਟਿਕੇ ਰਹੇ ਕਿੱਦਾਂ ਟੋਹਣਾ ਚਾਹੀਦਾ ਸੀ

ਲੰਮੇ ਸਮੇਂ ਦਾ ਉਹਨਾਂ ਦਾ ਤਜਰਬਾ ਜੋ
ਕਰਕੇ ਮਿਨਤ ਤਰਲਾ ਖੋਹਣਾ ਚਾਹੀਦਾ ਸੀ

ਤੇਲ ਮਿੱਟੀ ਦਾ ਆਦਲਾ ਠੇਕਿਆਂ ਤੇ
ਦਾਰੂ ਡੀਪੂਆਂ ਤੇ ਹੋਣਾ ਚਾਹੀਦਾ ਸੀ

### ਕੁੱਟਦੇ ਨੇ

ਜੋ ਅਫੀਸਰਾਂ ਦੇ ਰਹੀਏ ਦਾਸ ਬਣਕੇ
ਵਿੱਚ ਗਲਵੱਕੜੀ ਦੇ ਅਫ਼ਸਰ ਘੁਟਦੇ ਨੇ

ਮੌਜਾਂ ਖ਼ੂਬ ਕਰੌਂਦੇ ਚਹੇਤਿਆਂ ਨੂੰ
ਮੌਜਾਂ ਆਪ ਵੀ ਰੱਜਕੇ ਲੁੱਟਦੇ ਨੇ

ਖੇਤ ਉੱਗ ਪੌਂਦੇ ਭੁੱਜੇ ਦਾਣਿਆਂ ਦੇ
ਅਫਸਰ ਮੀਂਹ ਜਦ ਮੇਹਰਾਂ ਦਾ ਸੁੱਟਦੇ ਨੇ

ਬਚਕੇ 'ਆਦਲਾ' ਰਹੀਂ ਵਿਅੰਗ ਲਿਖਣੋਂ
ਵਿਅੰਗ ਲੇਖਕਾਂ ਨੂੰ ਅਫ਼ਸਰ ਕੁੱਟਦੇ ਨੇ

### ਅਰੰਭ ਕਰੀਏ !

ਮੰਜੇ ਉਤੇ ਮਰੀਜ ਜੋ ਤੜਪਦਾ ਏ
ਉਹਦੀ ਨਬਜ਼ ਨੂੰ ਟੋਹਣਾ ਅਰੰਭ ਕਰੀਏ

ਥੋਹੜਾ ਬਹੁਤ ਜੋ ਹੋ ਜਾਵੇ ਸੁਨਣ ਜੋਗਾ
ਬੋਲੇ ਕੰਨਾਂ ਨੂੰ ਧੋਣਾ ਅਰੰਭ ਕਰੀਏ

ਕਿਤੇ ਕੋਹੜ ਦੇ ਵਿਚ ਨਾ ਖੁਰਕ ਪੈ ਜਾਏ
ਅੱਕ ਉਸਤੇ ਚੋਣਾ ਅਰੰਭ ਕਰੀਏ

ਹਸਣ ਲੱਗਿਆਂ ਜਿਹਨੂੰ ਤਕਲੀਫ ਹੁੰਦੀ
ਓਹਦੀ ਜਾਨ ਨੂੰ ਰੋਣਾ ਅਰੰਭ ਕਰੀਏ।

*—ਆਦਲ ਦਿਆਲਪੁਰੀ*

# ਗੀਤ

—ਦਲਬੀਰ ਸਿੰਘ 'ਤਰਸ' ਆਸਟ੍ਰੇਲੀਆ

ਮੇਰੀ ਮੱਸਿਆ ਮੁਸੀਬਤਾਂ ਨੇ ਘੇਰੀ,
ਫੱਕਾ ਕੁ ਪਾ ਜਾਈਂ ਢੱਲ ਚਾਨਣਾ।
ਨਿਤ ਨੋਚਦੇ ਨਿਹੋਰੇ ਜਿੰਦ ਮੇਰੀ,
ਫੱਕਾ ਕੁ ਪਾ ਜਾਈਂ ਢੱਲ ਚਾਨਣਾ।

ਇਹ ਬੰਜਰ ਜਹੀ ਭੂਮੀ,
ਨਿਤ ਉੱਗਦੇ ਸਵੇਰੇ ਵੇ।
ਇਹ ਚਾਨਣੀਆਂ ਰਾਤਾਂ,
ਬਾਝੋਂ ਚੰਨ ਦੇ ਅੰਨ੍ਹੇਰੇ ਵੇ।
ਪਲ ਪਲ ਤ੍ਰਿਹਾਏ,
ਸਾਨੂੰ ਚੈਨ ਕਿਥੋਂ ਆਏ
ਸਾਡੇ ਲਗਣੀ ਵਤਨ ਕਦੋਂ ਫੇਰੀ,
ਫੱਕਾ ਕੁ ਪਾ............।

ਨਿਤ ਸਖੀਆਂ ਜਾਂ ਆਉਣ,
ਗੱਲਾਂ ਗਿਣ ਗਿਣ ਕਹਿੰਦੀਆਂ।
ਕੰਤਾਂ ਦੀਆਂ ਸੰਗਤਾਂ 'ਚ,
ਰੰਗੀਆਂ ਵੇ ਰਹਿੰਦੀਆਂ।
ਸਾਡੇ ਗ਼ਮ ਅਜ਼ਮੌਣ,
ਸੇਜ ਸਜਣਾਂ ਹੰਢਾਉਣ
ਲਾਹ ਕੇ ਮਿਲੋ ਆ ਸਜਣ ਲੰਮੀ ਦੇਰੀ,
ਫੱਕਾ ਕੁ ਪਾ............।

ਨੀਰੇ ਨੀਰ ਹੋਈ ਜਾਣ,
ਇਹ ਨੈਣ ਵੇ ਪਿਆਸੜੇ।
ਦਿਲ ਦੀ ਦਲੀਜ ਖੜੀ,
ਦਈ ਜਾਂ ਦੁਲਾਸੜੇ।
ਸਾਡੇ ਸਾਹ ਰਹੇ ਸੁਕ,
ਜਿੰਦੋਂ ਰੱਤ ਚਲੀ ਰੁਸ
ਸਾਨੂੰ ਛੱਡ ਕੇ ਮਿਟੀ ਦੇ ਵਾਂਗ ਢੇਰੀ,
ਫੱਕਾ ਕੁ ............।

ਜਦੋਂ ਮੁੱਕ ਗਈ ਇਹ ਜਿੰਦ,
ਮੁੱਕ ਜਾਣੇ ਸਾਰੇ ਗੀਤ ਵੇ।
ਮਿਤਰਾਂ ਦੀ ਮੜ੍ਹੀਆਂ 'ਚ,
ਗਾਵੇਗੀ ਪਰੀਤ ਵੇ।
ਦਿਤਾ ਸਜਣਾ ਸਹਾਰਾ,
ਫਿਰ ਆਵਾਂਗੇ ਦੁਵਾਰਾ
ਇਹ ਮਨ ਦੀ ਮਲੰਗ ਹੱਲਾਸ਼ੇਰੀ,
ਫੱਕਾ ਕੁ ਪਾ...............।

ਲੰਮੀ ਲੰਮੀ ਰਾਤੀਂ,
ਉਠ ਤੈਨੂੰ ਵੇ ਪਿਆਰਿਆ।
ਦਿਸੇ ਰੰਗ ਅਣਮੋਲ,
ਅਸਾਂ ਝੱਗਾਂ ਨੂੰ ਨਿਤਾਰਿਆ।
ਲੱਖ ਆਖੀਆਂ ਤੈਂ ਸਹੀਆਂ
ਅਸਾਂ ਹੱਸ ਮੰਨ ਲਈਆਂ,
ਅਜੇ ਮੁਕੀ ਨਾ ਤੇਰੀ ਵੇ ਹੇਰਾਫੇਰੀ,
ਫੱਕਾ ਕੁ ਪਾ............।

ਗੀਤਾਂ ਜਾਈ ਬੁੱਢੀ,
ਇਹ ਗੀਤ ਮੇਰੇ ਪੁੱਤ ਵੇ।
ਸਖੀਆਂ ਨੇ ਪਿੜ ਬੱਧਾ,
ਤ੍ਰਿਞਣਾਂ ਦੀ ਰੁਤ ਵੇ।
ਆ ਗਿਆ ਵੇ ਸੌਣ,
ਝੋਇਆ ਬੱਦਲਾਂ ਨੇ ਗੌਣ,
ਜਿੰਦ ਝੁਰਦੀ ਇਹ ਕਿਲੇ ਨਾ ਕਲੇਰੀ,
ਫੱਕਾ ਕੁ ਪਾ............।

ਸਾਰੇ ਸਾਥੀ ਤੁਰੇ ਜਾਂਦੇ,
ਇਸ ਪੰਧ ਨੂੰ ਨਬੇੜਦੇ।
ਦਿਵਿਯੇ ਮੂਰਤੀ ਦੀਦਾਰੇ,
ਸਾਰੇ ਸੁਪਨੇ ਸਹੇੜਦੇ।
ਕਿਤੇ ਮਚਦੇ ਅੰਗਾਰੇ,
ਕਿਤੇ ਫੈਲਦੇ ਫੁਹਾਰੇ!
ਕਾਲਿ ਵੱਜਦੀ ਗਗਨ ਵਿੱਚ ਭੇਰੀ,
ਫੱਕਾ ਕੁ ਪਾ............।

ਸਿਰ ਬੈਠੇ ਵੇ ਜਨੌਰ,
ਠੂੰਗ ਠੂੰਗ ਬੇਰ ਸੁਟਦੇ।
ਨਾਹੀਉਂ ਮੁਕਦੀ ਕਹਾਣੀ,
ਨਾਹੀਂ ਰੋਸ ਮੇਰੇ ਸੁੱਕਦੇ।
ਵਿੱਚ ਠੰਡੀਆਂ ਵੇ ਛਾਵਾਂ,
ਤੇਰੇ ਰੂਪ ਨੂੰ ਨਹਾਵਾਂ।
ਅੱਜ ਸਾਖਸ਼ੀ ਸਖੀ ਇਹ ਮੇਰੇ ਬੇਰੀ,
ਫੱਕਾ ਕੁ ਪਾ............।

ਉਡੇ ਜਾਂਦੇ ਪੰਛੀਆਂ ਨਾ,
ਭਵੇਂ ਕਈ ਵੇਰ ਵੇ।
ਨੀਝ ਦੀਆਂ ਅਖੀਆਂ ਤੇ,
ਪੁੱਜੀ ਆ ਅਵੇਰ ਵੇ।
ਲੜੀ ਟੁਟਣ ਤੇ ਆਈ,
ਜਿੰਦ ਅਜੇ ਭੀ ਤਿਹਾਈ।
ਦੇਵੇ ਸੰਗ ਨਾ ਦਿਲਾਂ ਦਾ ਆ ਦਲੇਰੀ,
ਫੱਕਾ ਕੁ ਪਾ............।

ਤਾਰਿਆਂ ਦੇ ਝੁਮਰਾਂ 'ਚ,
ਚੰਨ ਵਿਚੋਂ ਤੱਕਿਆ।
ਸਰਘੀਉਂ ਸੂਰ ਦੇ,
ਅਨੰਦ ਵਿਚੋਂ ਤੱਕਿਆ।
ਸੈਆਂ ਰੂਪ ਘੜੀ ਜਾਵਾਂ,
ਜਾਹਾਂ ਚਾਹਾਂ ਤੈਨੂੰ ਪਾਵਾਂ,
ਅਜੇ ਨੀਵੀਂ ਲੱਗੇ ਗੈਬ ਦੀ ਬਨੇਰੀ,
ਫੱਕਾ ਕੁ ਪਾ............।

ਪਤਾ ਨਹੀਂ ਕਦੋਂ ਤਿਪ ਹੋਣਾ,
ਮੇਰਾ ਇਹ ਅਨੰਦ ਵੇ।
ਸਾਹਾਂ ਦਿਆਂ ਖੇੜਿਆਂ ਤੇ,
ਉੱਗਣੀ ਉਮੰਗ ਵੇ।
ਚ੍ਹਾਵਾਂ ਹੋਰ ਨੇੜੇ ਹੋਵਾਂ,
ਤੇਰੇ ਸੰਗ ਮਿਲ ਖੋਵਾਂ,
ਲਾਮ ਮੁਕ ਜਾਏ ਗੈਬ ਦੀ ਲੰਮੇਰੀ,
ਫੱਕਾ ਕੁ ਪਾ.................

ਬਾਲਾ! ਬਣੀ ਨੇੜਤਾ ਨੂੰ,
ਕਰਨਾ ਨਾ ਭੰਗ ਵੇ।
ਹੋਣਗੇ ਦੀਦਾਰ ਕਦੀ,
ਦਿਲ ਦੀ ਉਮੰਗ ਵੇ।
ਜਾਣਾ ਤੇਰੀਆਂ ਉਚਾਈਆਂ,
ਤੱਕ ਅੱਖੀਆਂ ਨੀਵਾਈਆਂ,
ਅਜੇ ਆਸ ਖੜ੍ਹੀ ਲੋਚਦੀ ਉਚੇਰੀ,
ਫੱਕਾ ਕੁ ਪਾ............।

ਮੇਰੀ ਮੱਸਿਆ ਮੁਸੀਬਤਾਂ ਨੇ ਘੇਰੀ,
ਫੱਕਾ ਕੁ ਪਾ ਜਾਈਂ ਢੱਲ ਚਾਨਣਾ।
ਨਿਤ ਨੋਚਦੇ ਨਹੋਰੇ ਜਿੰਦ ਮੇਰੀ,
ਫੱਕਾ ਕੁ ਪਾ ਜਾਈਂ ਢੱਲ ਚਾਂਨਣਾ।

*(ਸੋਹਿਲੜੇ ਵਿਚੋਂ)*

## ਹੀਰ ਰਾਂਝਾ ਜਦ ਇਕੋ ਹੋਏ

—ਅਜੈਬ ਸਿੰਘ

ਸਜਣ ਦੇ ਮੈਂ ਤਰਲੇ ਕਰਦੀ
ਮੁੜ ਨਾ ਫੜਸਾਂ ਰਾਹ ਅਵੱਲਾ

ਪਲ ਵਿਚ ਮਾਹੀ ਹੋ ਗਿਆ ਰਾਹੀ
ਮੈਂ ਫੜਦੀ ਰਹਿ ਗਈ ਪੱਲਾ

ਨਾਲੇ ਪਿਆਰੇ ਕਰੇ ਨਾਲੇ ਖਿਸਕੇ
ਸਾਡਾ ਮਾਹੀ ਕਿਹਾ ਦੁਗੱਲਾ

ਦਰ ਤੇਰਾ ਮੈਂ ਕਦੇ ਨਾ ਛੜਸਾਂ
ਬੈਠੀਆਂ ਮਾਰ ਪਥੱਲਾ

ਜਿਸ ਨੇ ਤੇਰਾ ਰਾਜ਼ ਪਾ ਲਿਆ
ਉਹਨੂੰ ਦੁਨੀਆ ਕਹਿੰਦੀ ਝੱਲਾ

ਜਿਸ ਨੇ ਪਾ ਕੇ ਭੇਦ ਛੁਪਾਇਆ
ਉਸੇ ਦਾ ਜਨਮ ਸਵੱਲਾ

ਬਦੀਆਂ ਤੋਂ ਮਨ ਤਾਹੀਉਂ ਹਟਦਾ
ਜਦ ਡਾਵੇ ਦਾ ਪੈਂਦਾ ਖੱਲਾ

ਗੋਸ਼ੇ ਬਹਿ ਕੇ ਤਾੜੀ ਲਾਵੇ
ਜਿਹੜਾ ਕਰਦਾ ਅੱਲਾ ਅੱਲਾ

ਅੱਲਾ ਆਪੇ ਆਣ ਸੁ ਮਿਲਦਾ
ਉਹਨੂੰ ਰਹਿਣ ਨਾ ਦਵੇ ਇੱਕਲਾ

ਹੀਰ ਰਾਂਝਾ ਜਦ ਇਕੋ ਹੋਏ
ਤਾਂ ਹੋਇਆ ਦਿਲੀਂ ਤੱਸਲਾ।

ਅਸੀਸ ਦੀ ਮਾਲ, ਕਪੂਰਥਲਾ

## .ਗਜ਼ਲ

—ਇੰਦਰਜੀਤ ਹਸਨਪੁਰੀ

ਆਸ ਜੇ ਤੂੰ ਪਾਲਣੀ ਸੰਘਰਸ਼ ਕਰ
ਜ਼ਿੰਦਗੀ ਜੇ ਮਾਨਣੀ ਸੰਘਰਸ਼ ਕਰ

ਨ੍ਹੇਰਿਆਂ ਤੋਂ ਡਰ ਗਿਆ ਤਾਂ ਮਰ ਗਿਆ
ਕਹਿ ਰਹੀ ਹੈ ਚਾਨਣੀ ਸੰਘਰਸ਼ ਕਰ

ਇਹ ਨਹੀਂ ਜਲਣੀ ਸਰਾਹਣੇ ਬੈਠਿਆਂ
ਜੋਤ ਜੇ ਤੂੰ ਬਾਲਣੀ ਸੰਘਰਸ਼ ਕਰ

ਦੇਖ ਕੇ ਦੁਖਾਂ ਨੂੰ ਹਿੰਮਤ ਹਾਰ ਨਾ
ਜੇ ਖੁਸ਼ੀ ਤੂੰ ਭਾਲਣੀ ਸੰਘਰਸ਼ ਕਰ

ਕਿਉਂ ਨਿਰਾਸ਼ਾ ਵਿੱਚ ਡੁਬ ਕੇ ਮਰ ਰਿਹੋਂ
ਮੌਤ ਜੇ ਤੂੰ ਟਾਲਣੀ ਸੰਘਰਸ਼ ਕਰ

ਜ਼ਿੰਦਗੀ ਨੂੰ ਜਾਨਣਾ ਸੌਖਾ ਨਹੀਂ
ਜ਼ਿੰਦਗੀ ਜੇ ਜਾਨਣੀ ਸੰਘਰਸ਼ ਕਰ

ਸਾਹ-ਦਾਣੇ ਕਣਕ ਦੇ ਨੇ ਸੰਭਲ ਜਾ
ਸੁੱਸਰੀ ਜੇ ਛਾਨਣੀ ਸੰਘਰਸ਼ ਕਰ

'ਹਸਨਪੁਰ' ਦੇ ਵਿੱਚ ਧੱਕੇ ਖਾਏਂਗਾ
ਖੇਹ ਨਹੀਂ ਜੇ ਛਾਨਣੀ ਸੰਘਰਸ਼ ਕਰ

## .ਗਜ਼ਲ

—ਮਲਕੀਤ ਮੀਤ

ਤਿਰੇ ਪਿਆਰ ਦਾ ਜੋ ਸਹਾਰਾ ਨਾ ਹੁੰਦਾ,
ਜ਼ਮਾਨੇ 'ਚ ਮੇਰਾ ਗੁਜ਼ਾਰਾ ਨਾ ਹੁੰਦਾ।

ਨਾ ਮਿਲਦੀ ਨਜ਼ਰ ਜੇ ਤਿਰੇ ਨਾਲ ਮੇਰੀ,
ਤਾਂ ਨਜ਼ਰਾਂ 'ਚ ਕੋਈ ਨਜ਼ਾਰਾ ਨਾ ਹੁੰਦਾ।

ਐਂ ਹੁੰਦੀ ਨਾ ਦੁਨੀਆਂ 'ਚ ਰੁਸਵਾਈ ਮੇਰੀ,
ਇਹ ਬਦਬਖ਼ਤ ਦਿਲ ਜੇ ਅਵਾਰਾ ਨਾ ਹੁੰਦਾ।

ਬੜੇ ਚੰਗੇ ਰਹਿੰਦੇ ਜੇ ਉਲਫ਼ਤ ਨਾ ਕਰਦੇ,
ਪਰੇਸ਼ਾਨ ਇਹ ਦਿਲ ਵਿਚਾਰਾ ਨਾ ਹੁੰਦਾ।

ਖ਼ੁਦਾ ਦੀ ਕਸਮ 'ਮੀਤ' ਸ਼ਾਇਰ ਨਾ ਬਣਦਾ,
ਤਿਰੀ ਦੀਦ ਦਾ ਜੇ ਨਜ਼ਾਰਾ ਨਾ ਹੁੰਦਾ।

ਪਿੰਡ ਤੇ ਡਾਕਘਰ : ਮੰਡੀ ਕਲਾਂ
ਜ਼ਿਲਾ : ਬਠਿੰਡਾ-151103

## .ਗਜ਼ਲ

—ਡਾ. ਨਰੇਸ਼

ਢਲ ਰਿਹਾ ਹੈ ਮੇਰਾ ਪਰਛਾਵਾਂ ਜ਼ਰੂਰ।
ਚਾਅ, ਹਨੇਰੇ ਰਾਹ ਰੁਸ਼ਨਾਵਾਂ ਜ਼ਰੂਰ।

ਦਿਲ ਕਹੇ ਮਾਜ਼ੀ ਦਾ ਮੁਰਦਾ ਸਾਂਭ ਰੱਖ,
ਅਕਲ ਕਹਿੰਦੀ ਹੈ ਕਿ ਦਫ਼ਨਾਵਾਂ ਜ਼ਰੂਰ।

ਖ਼ਤ ਪਤਾ ਨਹੀਂ ਲਿਖ ਵੀ ਹੋਣੈ ਜਾਂ ਨਹੀਂ,
ਲਿਖ ਰਿਹਾ ਹਾਂ ਤੇਰਾ ਸਿਰਨਾਵਾਂ ਜ਼ਰੂਰ।

ਭਖ ਰਹੀ ਰੂਹ ਦੀ ਕਿਸੇ ਨੂੰ ਸਾਰ ਨਹੀਂ,
ਤਨ ਲਈ ਹਾਜ਼ਰ ਨੇ ਕੁਝ ਛਾਵਾਂ ਜ਼ਰੂਰ।

ਮੌਤ ਤੋਂ ਪਹਿਲਾਂ 'ਨਰੇਸ਼' ਇਹ ਰੀਝ ਹੈ,
ਅਪਣੀ ਹਸਤੀ ਤੋਂ ਗੁਜ਼ਰ ਜਾਵਾਂ ਜ਼ਰੂਰ।

ਮੁਖੀ ਭਾ. ਵੀਰ ਸਿੰਘ ਚੇਅਰ,
ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

# ਉਹ ਕਵਿਤਾ ਕਾਹਦੀ ਕਵਿਤਾ ਹੈ.....

*—ਜੁਗਿੰਦਰ ਸਿੰਘ ਮੁਕਤਾ*

ਦਾਤ ਅਨੋਖੀ ਕੁਦਿਰਤ ਦੀ, ਜਿਸ ਕੰਠ ਸੁਰਸਤੀ ਵਸਦੀ ਹੈ॥
ਸ਼ੀਰੀ ਜਹੇ ਬੋਲਾਂ ਵਿਚ ਮਸਤੀ ਪੱਥਰ ਦਿਲ ਵੀ ਖਸਦੀ ਹੈ॥

ਸੁਰ ਤਾਲ ਸੰਗੀਤ ਤੇ ਸਾਜਾਂ ਦੀ, ਕੋਈ ਤਾਨ ਦਿਲਾਂ ਵਿਚ ਧਸਦੀ ਹੈ॥
ਛਿੜਦਾ ਹੈ ਰਾਗ ਇਲਾਹੀ ਜਦ, ਹਰ ਰੂਹ ਨਸ਼ਿਆਉਂਦੀ ਹਸਦੀ ਹੈ॥
ਜੋ ਗੀਤ ਤੋਲ ਵਿਚ ਪੂਰੇ ਨਹੀਂ, ਫਿਰ ਤਰਜ਼ ਜਿਲਣ ਵਿਚ ਫਸਦੀ ਹੈ॥
ਤੋਲ ਤੁਕਾਤ ਦੀ ਕਵਿਤਾ ਹੀ, ਕਹੇ ਮੁਕਤਾ ਨਾਇਕ ਰਸਦੀ ਹੈ॥

ਜਿਉਂਦੇ ਜੀ ਹਰ ਦਿਲ ਅੰਦਰ ਜਿਵੇਂ ਖ਼ੂਨ ਬਿਨਾ ਕੋਈ ਆਂਤ ਨਹੀ॥
ਮਹਿੰਗੇ ਮੁਲ ਵਿਕੇ ਸਰਾਫ਼ਾਂ ਵਿਚ ਕੰਚਨ ਜਹੀ ਹੋਰ ਕੋਈ ਧਾਂਤ ਨਹੀਂ॥
ਰੋਚਕ ਉਹ ਲੇਖ ਕਹਾਣੀ ਨਹੀਂ ਜਿਸ ਅੰਦਰ ਪਿਆਰ ਦੁਖਾਂਤ ਨਹੀਂ॥
ਕੀ ਦੇਣੀ ਸੇਧ ਜ਼ਮਾਨੇ ਨੂੰ, ਜਿਸ ਸੰਤ ਦਾ ਹਿਰਦਾ ਸ਼ਾਂਤ ਨਹੀਂ॥
ਉਹ ਰਾਜ ਪਤਨ ਦੇ ਕੰਢੇ ਤੇ, ਜਿਸਦਾ ਸਵਧਾਨ ਸਿਧਾਂਤ ਨਹੀਂ॥
ਉਹ ਕਵਿਤਾ ਕਾਹਦੀ ਕਵਿਤਾ ਹੈ, ਜਿਸ ਦਾ ਕੋਈ ਤੋਲ ਤੁਕਾਂਤ ਨਹੀਂ॥

ਹੈ ਕਾਵਿ ਕਾਫੀਆ ਰਾਗਾਂ ਵਿਚ ਗੁਰਬਾਣੀ ਗੁਰ ਅਵਤਾਰਾਂ ਦੀ॥
ਜੋ ਕਾਵਿ ਬਗੀਚੇ ਕਵੀਆਂ ਦੇ, ਗਲ ਫੁਲਾਂ ਦੀ ਜਾਂ ਖਾਰਾਂ ਦੀ॥
ਕੁਝ ਸੁੰਦਰ ਬੈਂਤ ਕਬਿਤ ਰਚਨਾ, ਬੁਲੇ ਸ਼ਾਹ ਕਾਦਰ ਯਾਰਾਂ ਦੀ॥
ਲਿਖੀ ਹੀਰ ਦੀ ਗਾਥਾ ਵਾਰਸ ਨੇ, ਬਣੀ ਹੀਰੋ ਹੀਰ ਹਜ਼ਾਰਾਂ ਦੀ॥
ਕਵਿਤਾ ਇਕ ਕਲਾ ਅਨੋਖੀ ਹੈ, ਛੰਦ ਬੰਦ ਵਿਚ ਕਿਸਾ ਕਾਰਾਂ ਦੀ॥
ਪਲੋ ਤਕ ਅਮਰ ਕਹਾਣੀ ਰਹੂ, ਸਾਹਿਬਾਂ ਸਸੀਆਂ ਮੁਟਿਆਰਾਂ ਦੀ॥

ਸ਼ਾਇਰੀ ਤੇ ਚਿਤਰ ਕਾਰੀ ਜੋ, ਇਹ ਹੋਣ ਨਾ ਹਾਸੇ ਭਾਣੇ ਬਈ॥
ਖੁਲੀ ਕਵਿਤਾ ਤਾਈ ਕਵਿਤਾ ਮੰਨਦੇ ਨਹੀਂ ਸਿਆਣੇ ਬਈ।
ਤੇਲੀ ਦਾ ਤਕਰਾਰ ਹੋਗਿਆ, ਜੱਟ ਦੇ ਨਾਲ ਧਿਗਾਣੇ ਬਈ॥
ਜੱਟਾ ਤੇਰੇ ਸਿਰ ਵਿਚ ਵੱਟਾ, ਖਾਕ ਅਜਾਈਂ ਛਾਣੇ ਬਈ॥
ਕਹਿੰਦਾ ਜੱਟ ਤੇਲੀ ਨੂੰ ਅੱਗੋਂ, ਕਰ ਦੇਊਂ ਹੋਸ਼ ਟਿਕਾਣੇ ਬਈ॥
ਤੇਲੀ ਤੇਰੇ ਸਿਰ ਵਿਚ ਕੋਹਲੂ, ਜੱਟ ਨਾ ਕਵਿਤਾ ਜਾਣੇ ਬਈ॥

ਤੇਜ ਕਟਾਰੀ ਨੋਕ ਕਲਮ ਦੀ, ਉਨੀਓਂ ਇਕੀ ਮੋੜਦੀ ਹੈ॥
ਕਿਸੇ ਕਵੀ ਦੀ ਵਾਰ ਜੋਸ਼ੀਲੀ, ਕਾਇਰਾਂ ਤਾਈਂ ਝੰਜੋੜਦੀ ਹੈ॥
ਕਾਵਿ ਕਲਾ ਮਸਤੀ ਮੁਸਕਾਣਾਂ ਦਾਰੂ ਪਹਿਲੇ ਤੋੜ ਦੀ ਹੈ॥
ਕਰਦੀ ਬੰਦ ਗਾਗਰ ਵਿਚ ਸਾਗਰ, ਮੁਕਤਾ, ਗਲ ਨਿਚੋੜਦੀ ਹੈ॥
ਜਦ ਕਵੀਆਂ ਦੀ ਮਹਿਫਲ ਸਜਦੀ, ਜਜ਼ਬਿਆਂ ਦੇ ਸੰਗ ਜੋੜਦੀ ਹੈ।
ਹਾਸ ਵਿਅੰਗ ਬਿਖੇਰੇ ਹਾਸਾ ਤਾਰੇ ਅੰਬਰੋਂ ਤੋੜਦੀ ਹੈ।

ਓ ਸਮੇ ਦੇ ਵਾਰਸ ਕਵੀਓ ਭਈ ਕਾਵਿ ਮਿਆਰ ਘਟਾਓ ਨਾ॥
ਛੰਦ ਬੰਦ ਬਿਨਾ ਫੋਕੀ ਕਵਿਤਾ ਰਚ ਕੇ ਸੋਹਜ ਗਵਾਓ ਨਾ॥
ਕਨਕ ਕਲਮ ਦੀ ਕੀਮਤ ਪੂਰੀ, ਉਸ ਵਿਚ ਖੋਟ ਰਲਾਓ ਨਾ॥
ਕਾਵਿ ਕਲਾ ਦਾ ਉਚਾ ਰੁਤਬਾ, ਮਿਟੀ ਵਿਚ ਮਿਲਾਓ ਨਾ॥
ਲਾਣ ਦਿਉ ਅਕਾਸ ਉਡਾਰੀ, ਪਰ ਪ੍ਰਵਾਜ਼ ਮੁਕਾਓ ਨਾ॥
ਰਹਿਣ ਦਿਉ ਰਾਣੀ ਨੂੰ ਰਾਣੀ ਗੋਲੀ ਨੂੰ ਵਡਿਆਓ ਨਾ।

*ਪਿੰਡ ਸੰਤ ਨਗਰ ਜ਼ਿਲ੍ਹਾ, ਸਿਰਸਾ (ਹਰਿਆਣਾ)*

# ਕੀ ਕਰੀਏ ? ਖ਼ਤਰਾ ਪੈਰ, ਪੈਰ

*—ਕ੍ਰਿਸ਼ਨ ਲਾਲ ਪਰਵਾਨਾ*

ਝਗੜੇ ਮੰਦਿਰ, ਮਸਿਜਦ ਦੇ,
ਮਾਨਵ ਤੋਂ ਉੱਚੇ ਹੋ ਗਏ ਨੇ।
ਧਰਮੀ ਬੰਦੇ ਵੀ ਕਲਜੁਗ ਵਿੱਚ,
ਦਾਨਵ ਤੋਂ ਉੱਚੇ ਹੋ ਗਏ ਨੇ।

ਇਖ਼ਲਾਕ ਕਿਸੇ ਦਾ ਬਚਿਆ ਨਹੀਂ,
ਬਦ-ਇਖ਼ਲਾਕੀ ਵਧ ਗਈ ਏ।
ਧੀਰਜ ਤੇ ਸੰਜਮ ਉੱਡ ਗਏ ਨੇ
ਹਰ ਜਗ੍ਹਾ ਚਾਲਾਕੀ ਵਧ ਗਈ ਏ।

ਬੰਦੇ ਦੇ ਉੱਤੋਂ ਵਧ ਗਈ ਏਂ,
ਧਨ, ਸੰਪਤੀ ਦੀ ਹੀ ਪੂਜਾ।
ਰਹੀ ਮਾਰ, ਕਾਟ ਤੇ ਲੁੱਟ ਖਸੋਹ,
ਹੈ ਹੋਰ ਨਹੀਂ ਕੋਈ ਕੰਮ ਦੂਜਾ।

ਕਦਮਾਂ ਵਿੱਚ ਬੇੜੀ ਸੱਚੇ ਦੇ,
ਝੂਠੇ ਦੀ ਵਾਹ, ਵਾਹ ਹੁੰਦੀ ਏ।
ਚੋਰਾਂ ਨੂੰ ਪੈਂਦੇ ਮੋਰ ਪਏ,
ਹਰ ਥਾਂ 'ਤੇ ਠਾਹ, ਠਾਹ ਹੁੰਦੀ ਏ।

ਕ੍ਰਿਪਾ ਦਾ ਪਾਤਰ ਡਾਕੂ ਏ,
ਪਰ ਲੱਥੇ ਪੱਤ ਗ਼ਰੀਬਾਂ ਦੀ।
ਕਮਲੇ ਦੀ ਵਾਹ, ਵਾਹ ਹੁੰਦੀ ਏ,
ਹੁੰਦੀ ਬੇ-ਪਤੀ ਅਦੀਬਾਂ ਦੀ।

ਕੀ ਕਰੀਏ ? ਖ਼ਤਰਾ ਪੈਰ, ਪੈਰ,
ਅੱਜ ਸਾਡੇ ਦਰ ਮੰਡਲਾਉਂਦਾ ਏ।
'ਪਰਵਾਨੇ' ਦੀ ਜਾਚੇ ਚੇਤਨ,
ਅੱਜ ਸਭ ਨੂੰ ਆਣ ਕਰਾਉਂਦਾ ਏ।

## ਚਲ ਤੁਰੀਏ ਦੋਵੇਂ

—ਨਵਦੀਪ ਕੌਰ

ਹਾਂ ਦੋਸਤ! ਉਸ ਦਿਨ ਇਝ ਹੀ ਹੋਇਆ ਸੀ
ਜਦੋਂ ਪਿਛਲੀ ਬਾਰ ਆਪਾਂ ਮਿਲੇ ਸੀ
ਤੇਰੀਆਂ ਅੱਖਾਂ 'ਚ ਤੱਕਿਆ ਸੀ
ਮੈਂ ਤਿੜਕਦੇ ਸੁਪਨਿਆਂ ਨੂੰ
ਦੂਰ ਦਿਸਹੱਦੇ ਤੇ ਇਕ ਧੁੰਧਲਾ ਜਿਹਾ ਅਕਸ ਸੀ
ਜਦੋਂ ਤੇਰੀਆਂ ਗੁਆਚੀਆਂ ਨਜ਼ਰਾਂ 'ਚੋਂ
ਉਹ ਸੁਪਨਾ ਮਰ ਗਿਆ ਸੀ।

ਹਾਂ ਦੋਸਤ! ਉਸ ਦਿਨ ਇਝ ਹੀ ਹੋਇਆ ਸੀ
ਉਦੋਂ ਜੀ ਕਰਦਾ ਸੀ
ਕਿਤੇ ਦੂਰ ਗੁਆਚ ਜਾਈਏ ਪਹਾੜਾਂ ਦੀ ਬੁੱਕਲ 'ਚ
ਵਾਅਦਿਆਂ ਵਿਚੋਂ ਮਨਫ਼ੀ ਹੋਈ
ਕਿਸੇ ਬੇਵਫ਼ਾ ਕੁੜੀ ਦੇ ਵਾਂਗ।

ਪਰ ਕੀ ਕਰੀਏ
ਉਭਰਦੇ ਸਿਧਾਂਤਵਾਦੀ ਨਕਸ਼ ਦਾ
ਜੋ ਤੇਰੀ ਹੋਂਦ ਦੀ ਪੱਕੀ ਮੋਹਰ ਬਣ
ਸਾਡੇ ਪਿੱਛੇ ਪਿੱਛੇ ਆ ਰਿਹਾ ਸੀ।
ਨਾ ਰੋਂਦਾ ਸੀ ਨਾ ਹੱਸਦਾ ਸੀ :
ਬਸ ਕੁਝ ਕੁਝ ਏਦਾਂ ਦਸਦਾ ਸੀ

ਤੇਰੇ ਗੁਆਂਢ 'ਚ ਇਕ ਮਾਂ
ਤਿੰਨ ਧੀਆਂ ਨੂੰ ਦੇ ਕੇ ਜ਼ਹਿਰ
ਹੋ ਗਈ ਸੁਰਖ਼ਰੂ ਆਪਣੀ ਮਮਤਾ ਤੋਂ
ਜਿੰਦਾਂ ਤੇਰੀ ਘਸੀ ਜੁੱਤੀ
ਹੋਈ ਸੁਰਖ਼ਰੂ ਅਰਜ਼ੀ ਦੇ ਨੌਕਰੀ ਲਈ
ਗਿੱਦੜਪਰਚੀਆਂ ਬਣੀਆਂ ਡਿਗਰੀਆਂ ਦੇ ਨਾਲ।

ਤੀਰਾਂ ਦਾ ਭੱਥਾ ਸਾਹਿਬਾਂ ਨਹੀਂ ਸੀ ਤੋੜਿਆ
ਇਹ ਤਾਂ ਯੋਗਤਾ ਦੀ ਥਾਂ ਆ ਗਿਆ ਸੀ ਅੱਗੇ
ਭਾਈ ਭਤੀਜਾਵਾਦ
ਇਹ ਤਾਂ ਪੱਥਰ ਵਰਗਾ ਤਰਕ ਹੈ
ਜਿਸਨੇ ਚੂਰ ਚੂਰ ਕੀਤੇ ਤੇਰੇ ਸੁਪਨੇ।

ਚਲ ਤੁਰੀਏ ਆਪਾਂ ਦੋਵੇਂ
ਫੜਕੇ ਆਸ਼ਾ ਦੀ ਡੰਗੋਰੀ
ਕਰੀਏ ਇਕੱਠੇ ਕਿਰਚ ਕਿਰਚ ਹੋਏ ਸੁਪਨੇ
ਹਟਾਈਏ ਰਾਹ ਦੇ ਪੱਥਰ
ਬਣ 'ਬੇਗ਼ਮਪੁਰੇ' ਦੇ ਰਾਹੀਂ
ਸਜਾਈਏ ਨਵੇਂ ਸੁਪਨੇ।

ਹੁਣ ਜਦ ਵੀ ਅਸੀਂ ਮਿਲਾਂਗੇ ਉਂਝ ਨਹੀਂ ਹੋਵੇਗਾ
ਅਸੀਂ ਜ਼ਰੂਰ ਸਿਰਜਾਂਗੇ
ਨਿਆਪੂਰਨ ਇਕ ਸੁਪਨ-ਸਮਾਜ
ਅਸੀਂ ਕਿਸੇ ਜੰਡ ਹੇਠ ਨਹੀਂ ਮਰਾਂਗੇ
ਅਸੀਂ ਦਾਨਾਬਾਦ ਜ਼ਰੂਰ ਪਹੁੰਚਾਂਗੇ
ਹੁਣ ਉਂਝ ਨਹੀਂ ਹੋਵੇਗਾ
ਜਦੋਂ ਪਿਛਲੀ ਬਾਰ ਆਪਾਂ ਮਿਲੇ ਸੀ।

❖❖❖

## ਸੰਘਰਸ਼

—ਬਿੰਦਰਜੀਤ ਕੌਰ ਸੰਧੂ

ਸੰਘਰਸ਼ ਕੀ ਹੈ ?
ਅਨਜਾਣ ਹਾਂ ਅਸੀਂ ਸ਼ਬਦ ਤੋਂ
ਕਿਸਦਾ ਸੰਘਰਸ਼, ਕਿਸ ਲਈ ਸੰਘਰਸ਼
ਕੌਣ ਕਰੇਗਾ ਸੰਘਰਸ਼ ?
ਸੰਘਰਸ਼ ਕੇਵਲ ਵਿਕਾਸ ਲਈ ਨਹੀਂ ਹੁੰਦਾ
ਇਹ 'ਸਿਰਜਨਾ' ਲਈ ਹੁੰਦਾ ਹੈ
ਮਨੁੱਖ ਦੀ ਕਿਰਤ 'ਚੋਂ
ਉਪਜੇ ਸਭਿਆਚਾਰ ਲਈ ਹੁੰਦਾ ਹੈ।

ਆਪਣੇ ਬੋਲਾਂ ਦੀ ਅਣਖ
ਆਪਣੇ ਵੱਡਿਆਂ ਦੀ ਆਬਰੂ
ਗੁਰੂਆਂ ਦੀ ਸੋਭਾ
ਅੰਦਰ ਦੀ ਸ਼ਰਮ, ਬਾਹਰ ਦਾ ਪਿਆਰ
ਇੱਜ਼ਤ ਦੀ ਰੋਟੀ
ਕਿਰਤ ਦੀ ਸ਼ਕਤੀ
ਸ਼ਬਦ ਦੀ ਸਿਰਜਨਾ
ਏਸੇ ਦਾ ਨਾਂ ਹੈ ਸੰਘਰਸ਼।

ਅਜ ਦਾ ਯੁਗ
ਨਿਪੁੰਸਕ ਯੁਗ
ਕੋਈ ਪੀੜਾ ਨਾਲ ਕੁਰਲਾਵੇ
ਕੋਈ ਭੁਖਾ ਹੀ ਮਰ ਜਾਵੇ
ਵਲੈਤੀ ਪੁੱਤ ਦੀ ਆਵਾਜ਼
ਮਾਂ ਦੇ ਸਮਝ ਨਾ ਆਵੇ
ਸ਼ਬਦ ਨਿਪੁਤੇ
ਬੇਅਰਥੇ ਹੋਏ, ਭੌਂਕਦੇ ਫਿਰਨ।
ਤੇ ਨੌਜੁਆਨ ਬੇਪਰਵਾਹ
ਬੇਸ਼ਰਮ, ਬੇਇਜ਼ਤ, ਬੇਰੁਜ਼ਗਾਰ ਬਣੇ
ਮਾਡਰਨ ਧੁਨਾਂ ਤੇ ਬੇਤਾਲ ਨੱਚਦੇ
ਅਸੰਘਰਸ਼ੀ, ਡਰਪੋਕ, ਲੁੱਚੇ ਹਾਸੇ ਹੱਸਦੇ
ਇਹ ਨੇਤਾ ਬੇਸ਼ਰਮ, ਬੇਕਾਬੂ, ਬੇ ਲਿਹਾਜ਼
ਰਾਜਨੀਤੀ ਦੇ ਹਿਣਕਦੇ ਘੋੜੇ ਤੇ ਸਵਾਰ
ਕਦ ਤੱਕ ਅਨਜਾਣ ਰਹੋਗੇ

ਜਾਗੋ ਸੰਘਰਸ਼ ਦੇ ਅਰਥਾਂ ਨੂੰ ਸਮਝੋ
ਪਾਗਲ ਨਾ ਬਣੋ, ਪਸ਼ੂ ਨਾ ਬਣੋ
ਗਿਆਨੀ ਸਿਰਜਕ ਮਨੁੱਖ ਬਣੋ
ਇਹੀ ਸੰਘਰਸ਼ ਹੈ
ਇਸ ਸ਼ਬਦ ਦੇ ਅਰਥਾਂ ਤੋਂ ਅਨਜਾਣ ਬਣੋ
ਤੁਹਾਡਾ ਸੰਘਰਸ਼, ਤੁਹਾਡੇ ਲਈ ਸੰਘਰਸ਼
ਤੁਸੀਂ ਕਰੋਗੇ ਸੰਘਰਸ਼
ਬਸ ਇਹੀ ਹੈ ਸੰਘਰਸ਼।

ਅਸੀਂ ਅਕਾਲ ਡਿਗਰੀ ਕਾਲਜ ਮਸਤੂਆਣਾ ਦੀ ਪੰਜਾਬੀ ਸਾਹਿਤ ਸਭਾ ਵਲੋਂ ਹਰ ਸਾਲ ਵਿਦਿਆਰਥੀਆਂ ਦਾ ਮੌਲਿਕ ਕਾਵਿ ਰਚਨਾ ਦਾ ਮੁਕਾਬਲਾ ਕਰਵਾਉਂਦੇ ਹਾਂ। ਇਸ ਸਾਲ ੨੦੦੩ ਵਿੱਚ ਨਵਦੀਪ ਕੌਰ ਅਤੇ ਬਿੰਦਰਜੀਤ ਕੌਰ ਦੀਆਂ ਕਵਿਤਾਵਾਂ ਉੱਤਮ ਰਹੀਆਂ ਹਨ। ਮੈ ਸਮਝਦਾ ਹਾਂ ਕਿ ਇਹ ਕਵਿਤਾਵਾਂ ਪੰਜਾਬੀ ਕਾਵਿ ਦੇ ਉਜਲੇ ਭਵਿੱਖ ਦੀਆਂ ਜ਼ਾਮਨ ਹਨ।

*—ਤੇਜਵੰਤ ਮਾਨ (ਡਾ.)*
*ਮੁਖੀ, ਪੰਜਾਬੀ ਵਿਭਾਗ*
*ਅਕਾਲ ਡਿਗਰੀ ਕਾਲਜ, ਮਸਤੂਆਣਾ*

# ਦੋ ਰਚਨਾਵਾਂ

*—ਉਮਿੰਦਰ ਜੌਹਲ*

## ਚਾਅ

ਊਣੇ ਹਾਂ
ਜਾਣਦੇ ਹਾਂ
ਚਿੰਤਤ ਵੀ ਹਾਂ।

ਆਪਣਾ ਊਣ ਛੁਪਾਉਣ ਖਾਤਰ
ਨਿਕਲ ਤੁਰਦੇ ਹਾਂ
ਦੂਸਰਿਆਂ ਦੇ ਖਾਲੀਪਨ ਦੀਆਂ ਝੀਥਾਂ ਲੱਭਣ
ਅੰਦਰ ਝਾਕਣ
ਖੁਸ਼ ਹੋਵਣ ਲਈ।

ਆਪਣੇ ਵਰਗੇ ਹੋਰਾਂ ਦੀ ਭਾਲ
ਏਸੇ ਭਾਲ 'ਚ
ਜੀਵਣ ਵਹਿਣ
ਏਸੇ ਵਹਿਣ 'ਚ
ਖੁਸ਼ੀ ਅਥਾਹ
ਏਸੇ ਖੁਸ਼ੀ 'ਚ
ਪੂਰੇ ਹੋਵਣ ਦਾ ਹੈ ਚਾਅ
ਏਹੀ ਚਾਅ ਨਿਰੰਤਰਤਾ ਹੈ
ਏਹੀ ਚਾਅ ਸੰਤੁਸ਼ਟੀ ਹੈ।

## ਹਰ ਵਾਰ

ਮੈਂ ਖੁੱਲ੍ਹੇ ਅਕਾਸ਼ 'ਚ ਤੈਰਦਾਂ
ਹਵਾਵਾਂ ਦਾ ਸ਼ੋਰ
ਸ਼ੂਕਦੀਆਂ ਤੇ ਡਰਾਉਂਦੀਆਂ ਨੇ।

ਮੈਂ ਦੌੜ ਕੇ ਦੋਸਤਾਂ 'ਚ ਆ ਰਲਦਾਂ
ਸਲਾਹਾਂ ਦਾ ਸ਼ੋਰ
ਕੂਕਦੀਆਂ ਤੇ ਮੁਸਕਰਾਉਂਦੀਆਂ ਨੇ।

ਮੈਂ ਬਚ-ਬਚਾ ਕੇ ਫਿਰ ਦੌੜਦਾਂ
ਆਪੇ ਕੋਲ ਆਉਂਦਾ
ਇੱਕ ਅਜੀਬ ਸ਼ੋਰ-ਜੰਗਲ
ਸਹਿਮ ਜਾਣਾ
ਭਟਕ ਜਾਣਾ
ਗੁੰਮ ਜਾਣਾ
ਹਰ ਵਾਰ।

# ਪ੍ਰੋ. ਕਿਰਪਾਲ ਸਿੰਘ ਕਸੇਲ ਅਭਿਨੰਦਨ ਸਮਾਰੋਹ



ਪ੍ਰੋ. ਕਿਰਪਾਲ ਸਿੰਘ ਕਸੇਲ ਪੰਜਾਬੀ ਸਾਹਿਤ ਜਗਤ ਵਿਚ ਬਹੁਤ ਪ੍ਰਸਿੱਧ ਨਾਮ ਹੈ। ਜਿਥੇ ਕਸੇਲ ਜੀ ਨੇ ਪੰਜਾਬੀ ਜਗਤ ਨੂੰ ਵੱਖ ਵੱਖ ਵਿਸ਼ਿਆਂ ਦੀਆਂ ੬੦ ਪੁਸਤਕਾਂ ਲਿਖ ਕੇ ਮਾਲਾ ਮਾਲ ਕੀਤਾ ਹੈ, ਉਥੇ ਵੱਖ-ਵੱਖ ਸਰਕਾਰੀ ਤੇ ਗੈਰ ਸਰਕਾਰੀ ਕਾਲਜਾਂ ਵਿਚ ਪੰਜਾਬੀ ਪੜ੍ਹਾਉਣ ਵਿਚ ਵੀ ਨਾਮਣਾ ਖੱਟਿਆ ਹੈ। ਪੰਜਾਬੀ ਸਾਹਿਤ ਦਾ ਹਰ ਵਿਦਿਆਰਥੀ ਆਪ ਜੀ ਦੁਆਰਾ ਲਿਖੀਆਂ ਪੁਸਤਕਾਂ ਦਾ ਆਸਰਾ ਲੈ ਕੇ ਹੀ ਉੱਚੀਆਂ ਤੋਂ ਉਚੇਰੀਆਂ ਮੰਜ਼ਿਲਾਂ ਤਹਿ ਕਰਦਾ ਹੈ। ਆਪ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਦੀਆਂ ਸਰਗਰਮੀਆਂ ਨਾਲ ਵੀ ਬੜੀ ਸ਼ਿੱਦਤ ਨਾਲ ਜੁੜੇ ਹੋਏ ਹਨ। ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤਿ ਸ਼ਰਧਾ ਅਤੇ ਆਸਥਾ ਆਪਦੇ ਸ਼ਬਦਾਂ ਅਤੇ ਕਰਮਾਂ ਵਿਚੋਂ ਸਦੇਵ ਡੁਲ੍ਹ ਡੁਲ੍ਹ ਪੈਂਦੀ ਲੱਭਦੀ ਹੈ। ਸਤਿਗੁਰੂ ਜੀ ਪ੍ਰਤਿ ਸ਼ੁਕਰਾਨੇ ਨਾਲ ਆਪ ਸਦਾ ਹੀ ਲਬਾਲਬ ਰਹੇ ਹਨ। ਆਪ ਜੀ ਦਾ ਕਾਰਜ ਖੇਤਰ ਗਦਰੀ ਬਾਬਿਆਂ ਤੋਂ ਲੈ ਕੇ ਸਾਹਿਤ ਜਗਤ ਰਾਹੀਂ ਨਾਮਧਾਰੀ ਮੇਲਿਆਂ ਤੱਕ ਫੈਲਿਆ ਹੋਇਆ ਹੈ। ਆਪਣੇ ਜੀਵਨ ਦਾ ਅੱਧਾ ਸਮਾਂ ਨੇਤਰਾਂ ਦੀ ਜੋਤ ਦੀ ਥਾਂ ਅੰਦਰਲੀ ਜੋਤ ਨਾਲ ਆਪ ਚਾਨਣ ਵਿਚ ਰਹੇ ਅਤੇ ਚਾਨਣ ਵੰਡਿਆ ਹੈ। ਨੇਤਰਹੀਣ ਵਿਅਕਤੀਆਂ ਦੀਆਂ ਸੰਸਥਾਵਾਂ ਨਾਲ ਵੀ ਆਪ ਸਰਗਰਮੀ ਨਾਲ ਜੁੜੇ ਹੋਏ ਹਨ। ਇਸ ਤਰ੍ਹਾਂ ਆਪ ਦੀ ਹਿਮਾਗੀਰ ਸ਼ਖਸੀਅਤ ਸਮਾਜ ਦੇ ਵੱਖ-ਵੱਖ ਖੇਤਰਾਂ ਦੀਆਂ ਚੋਟੀ ਦੀਆਂ ਸ਼ਖਸੀਅਤਾਂ ਨਾਲ ਸਦਾ ਹੀ ਹਮ ਕਦਮ ਰਹੀ ਹੈ। ਇਸੇ ਕਰਕੇ ਆਪਦੇ ਪਿਆਰਿਆਂ, ਦੋਸਤਾਂ ਵਿਦਿਆਰਥੀਆਂ ਦਾ ਇਕ ਵਿਸ਼ਾਲ ਆਭਾ ਮੰਡਲ ਹੈ। ਇਸ ਆਭਾ ਮੰਡਲ ਨੇ ਪ੍ਰੋ. ਕਸੇਲ ਜੀ ਦੀ ਸ਼ਖਸੀਅਤ ਪ੍ਰਤਿ ਪਿਆਰ ਅਕੀਦਤ ਅਤੇ ਅਭਿਨੰਦਨ ਪੇਸ਼ ਕਰਨ ਵਾਸਤੇ ਆਪਦੇ ੭੫ਵੇਂ ਜਨਮ ਦਿਨ ਦਾ ਢੋਅ ਢੁਕਾ ਕੇ ਇਕ ਵਿਸ਼ਾਲ ਸਮਾਰੋਹ ਕਰਨ ਦਾ ਫੈਸਲਾ ਕੀਤਾ। ਇਸ ਅਵਸਰ ਉੱਤੇ ਇਕ ਯਾਦਗਾਰੀ ਉਤਕ੍ਰਿਸ਼ਟ ਅਭਿਨੰਦਨ ਗ੍ਰੰਥ ਵੀ ਤਿਆਰ ਕਰਕੇ ਭੇਟਾ ਕਰਨ ਦੀ ਯੋਜਨਾ ਬਣਾਈ ਗਈ। ਕਸੇਲ ਜੀ ਦਾ ੭੫ਵਾਂ ਜਨਮ ਦਿਨ ੧੯ ਮਾਰਚ ੨੦੦੩ ਨੂੰ ਸੀ। ਇਹ ਦਿਨ ਇਸ ਵਾਰ ਹੋਲੇ ਮਹੱਲੇ ਦੇ ਸਮਾਗਮਾਂ ਵਿਚ ਆਉਂਦਾ ਸੀ। ਕਸੇਲ ਜੀ ਦੀ ਆਪਣੀ ਅਤੇ ਕਸੇਲ ਪ੍ਰੇਮੀਆਂ ਦੀ ਰੀਝ ਸੀ ਕਿ ਆਪ ਜੀ ਦੇ ਇਸ਼ਟ ਦੇਵ ਸਤਿਗੁਰੂ ਜਗਜੀਤ ਸਿੰਘ ਜੀ ਇਸ ਅਵਸਰ ਤੇ ਦਰਸ਼ਨ ਦੇ ਕੇ ਪਾਵਨ ਅਸ਼ੀਰਵਾਦ ਪ੍ਰਦਾਨ ਕਰਨ। ਇਸ ਸਾਰੀ ਗੱਲ ਦਾ ਸਿੱਟਾ ਇਹ ਹੀ ਨਿਕਲਿਆ ਕਿ ਭਾਵੇਂ ਇਹਨਾਂ ਦਿਨਾਂ ਵਿਚ ਸ੍ਰੀ ਭੈਣੀ ਸਾਹਿਬ ਵਿਚ ਹੋਲੇ ਮਹੱਲੇ ਦੇ ਪੁਰਬ ਦਾ ਰੁਝੇਵਾਂ ਬਹੁਤ ਸੀ ਪਰ ਫੇਰ ਵੀ ਪ੍ਰੋ. ਕਸੇਲ ਅਭਿਨੰਦਨ ਸਮਾਰੋਹ ਸ੍ਰੀ ਭੈਣੀ ਸਾਹਿਬ ਵਿਚ ਹੀ ਕਰਨ ਦਾ ਫੈਸਲਾ ਹੋਇਆ ਅਤੇ ਚਲ ਰਹੇ ਹੋਲਾ ਸਮਾਗਮਾਂ ਦੀ ਗਹਿਮਾ ਗਹਿਮੀ ਵਿਚ ਹੀ ਹਰੀ ਮੰਦਰ ਵਿਚ ਇਹ ਸਮਾਨੰਤਰ ਸਮਾਗਮ ਦੇ ਰੂਪ ਵਿਚ ਬਹੁਤ ਪ੍ਰਭਾਵਸ਼ਾਲੀ ਢੰਗ ਨਾਲ ਹੋਇਆ।

ਦੁਪਹਿਰ ਤੋਂ ਪੂਰਵ ਹੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦੇ ਲੰਗਰ ਸਥਾਨ ਤੇ ਦੂਰੋਂ ਨੇੜਿਓਂ ਭਾਰੀ ਗਿਣਤੀ 'ਚ ਆਏ ਲੇਖਕਾਂ ਸਾਹਿਤਕਾਰਾਂ ਅਤੇ ਪ੍ਰੋ. ਕਸੇਲ ਜੀ ਦੇ ਸ਼ਰਧਾਲੂਆਂ ਨੂੰ ਬਹੁਤ ਪਿਆਰ, ਅਪੱਣਤ ਅਤੇ ਅਦਬ ਸਤਿਕਾਰ ਨਾਲ ਸੁਛ ਸਵਾਦਿਸ਼ਟ ਭੋਜਨ ਛਕਾਇਆਂ ਗਿਆ।

ਸੰਤ ਦਲੀਪ ਸਿੰਘ ਨਾਮਧਾਰੀ, ਸੰਤ ਅਜੀਤ ਸਿੰਘ ਲਾਇਲ, ਬੀਬੀ ਸੁਖਜੀਤ ਕੌਰ, ਸੂਬਾ ਬਲਵਿੰਦਰ ਸਿੰਘ ਝੱਲ ਨਾਮਧਾਰੀ ਦਰਬਾਰ ਅਤੇ ਵਿਦਿਅਕ ਜਥਿਆਂ ਦੇ ਅਹੁਦੇਦਾਰ ਆਪਣੇ ਸਹਿਯੋਗੀਆਂ ਨਾਲ ਬਹੁਤ ਸਰਗਰਮੀ ਅਤੇ ਕਾਮਯਾਬੀ ਨਾਲ ਇਸ ਸੇਵਾ ਕਾਰਜ ਨੂੰ ਕੁਸ਼ਲਤਾ ਸਹਿਤ ਨਿਭਾ ਰਹੇ ਸਨ। ਇਸ ਦੇ ਨਾਲ ਹੀ ਲੇਖਕ ਪ੍ਰਾਹੁਣਿਆਂ ਨੂੰ ਹਰੀ ਮੰਦਰ ਵਿਚ ਲਿਜਾਇਆ ਗਿਆ। ਨਾਲ ਦੀ ਨਾਲ ਉਹਨਾਂ ਸ੍ਰੀ ਭੈਣੀ ਸਾਹਿਬ ਦੀਆਂ ਇਤਿਹਾਸਕ ਥਾਵਾਂ ਸਦਭਾਵਨਾ ਮੰਦਰ, ਰਾਮ ਸਰੋਵਰ, ਹਵਨ ਕੁੰਡ ਵਰਨੀਆਂ ਦੀ ਥਾਂ ਆਦਕ ਦੇ ਦਰਸ਼ਨ ਵੀ ਕੀਤੇ। ਸੇਵਕ ਹਰਪਾਲ ਸਿੰਘ ਸਾਰੇ ਆਯੋਜਨ ਨੂੰ ਸਿਰੇ ਚਾੜ੍ਹਨ ਲਈ ਵਿਸ਼ੇਸ਼ ਦਿਲਚਸਪੀ ਨਾਲ ਉਦਮ ਕੀਤਾ। ਸੰਤ ਦਲੀਪ ਸਿੰਘ ਅਤੇ ਸੰਤ ਅਜੀਤ ਸਿੰਘ ਲਾਇਲ ਵੀ ਉਹਨਾਂ ਦੇ ਵਿਸ਼ੇਸ਼ ਸਹਿਯੋਗੀ ਸਨ। ਅਜੀਤ ਸਿੰਘ ਲਾਇਲ ਸਟੇਜ ਸੰਚਾਲਨ ਵਿਚ ਵੀ ਹੱਥ ਵਟਾ ਰਹੇ ਸਨ ਭਾਵੇਂ ਮੁੱਖ ਤੌਰ ਤੇ ਅਭਿਨੰਦਨ

ਗ੍ਰੰਥ ਦੀ ਤਿਆਰੀ, ਸੰਪਾਦਨਾ ਅਤੇ ਸਮਾਗਮ ਦਾ ਸੰਚਾਲਨ ਕਸੇਲ ਜੀ ਦੇ ਵਿਸ਼ਵਾਸ ਪਾਤਰ ਸਹਿਯੋਗੀ ਡਾ. ਸਤਿੰਦਰ ਸਿੰਘ ਨੰਦਾ ਖੋਜ ਅਫਸਰ ਭਾਸ਼ਾ ਵਿਭਾਗ ਪੰਜਾਬ ਨੇ ਕੀਤਾ।

ਵਿਧੀਵਤ ਸਮਾਗਮ ਦੀ ਸ਼ੁਰੂਆਤ ਕਲਾਕਾਰ ਰਣਬੀਰ ਸਿੰਘ ਦੇ ਮੰਗਲਮਈ ਦਿਲਰੁਬਾ ਵਾਦਨ ਨਾਲ ਹੋਇਆ। ਤਬਲੇ ਤੇ ਅਜੈਪਾਲ ਸਿੰਘ ਨੇ ਸਾਥ ਦੇ ਕੇ ਵਾਹਵਾ ਰੰਗ ਬੰਨਿਆ। ਹਰਜਿੰਦਰ ਸਿੰਘ ਕਲਾਕਾਰ ਨੇ ਲਿਖਾਰੀਆਂ ਤੇ ਇਕ ਗੀਤ ਪੇਸ਼ ਕੀਤਾ। "ਕਲਮਾਂ ਵਾਲਿਓ ਤਾਂਘ ਤੁਹਾਡੀ...ਇਨਕਲਾਬ ਦੀ ਧਰਤੀ ਤੁਹਾਨੂੰ ਜੀ ਆਇਆਂ ਕਹਿੰਦੀ ਹੈ..........।"

ਪ੍ਰੋ. ਕਿਰਪਾਲ ਸਿੰਘ ਕਸੇਲ ਦੇ ਅਭਿਨੰਦਨ ਵਿਚ ਖੁਸ਼ੀ ਪ੍ਰਗਟ ਕਰਦਿਆਂ ਉਹਨਾਂ ਦਾ ਜੱਸ ਕਰਦਿਆਂ ਨਿਜੀ ਸਾਂਝਾ ਦਸਦਿਆਂ ਅਤੇ ਉਹਨਾਂ ਦੀ ਮਹਾਨ ਘਾਲਣਾ ਦੇ ਵੱਖੋ ਵੱਖ ਪਹਿਲੂਆਂ ਨੂੰ ਦਰਸਾਉਂਦਿਆਂ ਵਿਦਵਾਨਾਂ ਵਲੋਂ ਤਕਰੀਰਾਂ ਦਾ ਲੰਮਾ ਸਿਲਸਿਲਾ ਸ਼ੁਰੂ ਹੋਇਆ। ਇਹਦੇ ਵਿਚ ਬਾਰ-ਬਾਰ ਸਤਿਗੁਰੂ ਜਗਜੀਤ ਸਿੰਘ ਦੀ ਕ੍ਰਿਪਾ ਅਤੇ ਬਖਸ਼ਿਸ਼ ਦਾ ਬਖਾਨ ਹੁੰਦਾ ਰਿਹਾ।

ਡਾ. ਸਤਿੰਦਰ ਸਿੰਘ ਨੰਦਾ ਦੀ ਭੂਮਿਕਾ ਬਾਦ ਪੂਨਾ ਤੋਂ ਆਏ ਡਾ. ਨਵਰਤਨ ਕਪੂਰ ਨੇ ਗੁਲਾਲ ਵਾਲੇ ਦਿਨ ਕ੍ਰਿਪਾਲੂ ਸਤਿਗੁਰੂ ਦੀ ਕਿਰਪਾ ਦਸਦਿਆਂ ਕਸੇਲ ਜੀ ਨੂੰ ਕਲਮ ਭੇਟ ਕੀਤੀ। ਡਾ. ਗੁਰਬਚਨ ਸਿੰਘ ਰਾਹੀਂ, ਪ੍ਰਿੰ. ਈਸ਼ਰ ਸਿੰਘ ਤਾਂਘ, ਸ. ਗੁਰਬਚਨ ਸਿੰਘ ਰਾਹੀ, ਪ੍ਰਿੰ. ਈਸ਼ਰ ਸਿੰਘ ਤਾਂਘ, ਸ. ਗੁਰਭਜਨ ਗਿੱਲ, ਡਾ. ਕੁਲਵੰਤ ਕੌਰ ਪਟਿਆਲਾ, ਆਕਾਸ਼ਬਾਣੀ ਜਲੰਧਰ ਦੇ ਚੀਫ ਪ੍ਰੋਗਰਾਮ ਐਗਜ਼ਿਕਿਊਟਿਵ ਸ. ਹਰਭਜਨ ਸਿੰਘ ਬਟਾਲਵੀ, ਸੇਵਕ ਹਰਪਾਲ ਸਿੰਘ, ਪ੍ਰਿੰ. ਮੋਹਨ ਸਿੰਘ ਜੌਹਲ, ਡਾ. ਈ.ਐਮ. ਜੌਨ੍ਸਨ, ਡਾ. ਕਰਤਾਰ ਸਿੰਘ ਸੂਰੀ, ਸ. ਕਰਤਾਰ ਸਿੰਘ ਕਾਲੜਾ, ਸ. ਕੁਲਵੰਤ ਸਿੰਘ ਗਰੇਵਾਲ ਪਟਿਆਲਾ, ਡਾ. ਕੁਲਬੀਰ ਸਿੰਘ ਕਾਂਗ, ਕੁਲਵੰਤ ਜਗਰਾਓਂ, ਕੁਲਦੀਪ ਸਿੰਘ ਧੀਰ, ਜੀਵਨ ਤਿਵਾੜੀ ਚੰਡੀਗੜ੍ਹ, ਜਗਜੀਤ ਸਿੰਘ ਅਨੰਦ ਸੰਪਾਦਕ ਨਵਾਂ ਜ਼ਮਾਨਾ, ਸ. ਨਿਸ਼ਾਨ ਸਿੰਘ ਢਿਲੋਂ, ਪ੍ਰਿੰ. ਪ੍ਰੇਮ ਸਿੰਘ ਬਜਾਜ ਜਦ ਬੋਲ ਹਟੇ ਤਾਂ ਅਜੇ ਅੱਧੇ ਵਕਤੇ ਵੀ ਭੁਗਤੇ ਨਹੀਂ ਸਨ। ਬਾਕੀਆਂ ਕੋਲੋਂ ਮਾਫੀ ਮੰਗ ਕੇ ਪਹਿਲਾ ਸੈਸ਼ਨ ਮੁਕਾ ਦਿੱਤਾ ਗਿਆ। ਜਲ ਪਾਣੀ ਉਪਰੰਤ ਦੂਸਰਾ ਸੈਸ਼ਨ ਸ਼ੁਰੂ ਹੋਇਆ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੋਲੇ ਦੇ ਮੁਖ ਸਮਾਗਮ ਵਿਚ ਸੰਗਤਾਂ ਨੂੰ ਦਰਸ਼ਨ ਦੇ ਕੇ ਇਸ ਲੇਖਕ ਸਮਾਗਮ ਵਿਚ ਦਰਸ਼ਨ ਦੇਣ ਵਾਸਤੇ ਆਸਣ ਤੇ ਸਸ਼ੋਭਤ ਸਨ।

ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁਲਾ, ਮੋਹਨ ਸਿੰਘ, ਸੁਖਦੇਵ ਸਿੰਘ ਸ਼ੇਰ ਸਿੰਘ ਹੋਰਾਂ ਸ਼ਬਦ ਪੜ੍ਹਿਆ, "ਧੰਨ ਸੁ ਕਾਗਦ ਕਲਮ ਧੰਨੁ ਧੰਨੁ ਭਾਂਡਾ ਧਨੁ ਮਸੁ॥ ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ॥" ਸਭਾ ਵਿਚ ਵਿਸਮਾਦ ਤਾਰੀ ਹੋ ਗਿਆ। ਹੁਣ ਮੰਚ ਤੇ ਬੈਠੇ (ਪ੍ਰਧਾਨਗੀ ਮੰਡਲ ਦੇ) ਵਿਦਵਾਨ ਬੋਲਣ ਲੱਗੇ। ਪ੍ਰਸਿੱਧ ਕਵੀ ਅਤੇ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਪ੍ਰਧਾਨ ਡਾ. ਸੁਰਜੀਤ ਪਾਤਰ ਨੇ ਕਾਵਿਮਈ ਭਾਸ਼ਣ ਵਿਚ ਸ਼ਬਦਾਂ ਦਾ ਜਾਦੂ ਬਖੇਰਦਿਆਂ ਕਿਹਾ ਕਿ ਇਸ ਥਾਂ ਤੇ ਸਨਮਾਨ ਦੇ ਡੂੰਘੇ ਅਰਥ ਹਨ। ਦਰਿਆ ਹੋ ਰਹਿਣਾ, ਦਰਿਆ ਵਾਂਗ ਜੀਣਾ ਸਾਡੇ ਸਤਿਗੁਰਾਂ ਦਾ ਆਦੇਸ਼ ਹੈ। ਸਤਿਗੁਰਾਂ ਦਾ ਇਸ ਧਰਤੀ ਤੇ ਲੇਖਕਾਂ ਸੰਗ ਬੈਠਣਾ ਪੁਰਾਣੀ ਪਰੰਪਰਾ ਦੀ ਲੜੀ ਯਾਦ ਕਰਾਉਂਦਾ ਹੈ ਜਦੋਂ ਕਲਗੀਧਰ ਪਾਤਸ਼ਾਹ ਕਵੀਆਂ ਸੰਗ ਬੈਠਦੇ ਸਨ। ਪਾਤਰ ਹੋਰਾਂ ਕਸੇਲ ਜੀ ਨਮਿਤ ਇਕ ਸ਼ੇਅਰ ਵੀ ਮੌਕੇ ਤੇ ਢੁਕਵਾਂ ਸੁਣਾਇਆ

ਹਨੇਰੀ ਵੀ ਜਗਾ ਸਕਦੀ ਹੈ ਦੀਵੇ<br>
ਕਦੀ ਮੈਨੂੰ ਪਤਾ ਲੱਗਣਾ ਨਹੀਂ ਸੀ<br>
ਜੇ ਸਾਰੇ ਹੋਰ ਦੀਵੇ ਬੁਝ ਨਾ ਜਾਂਦੇ<br>
ਤਾਂ ਦਿਲ ਦਾ ਦੀਵਾ ਜਗਨਾ ਨਹੀਂ ਸੀ

ਪ੍ਰੋ. ਪ੍ਰੀਤਮ ਸਿੰਘ ਪਟਿਆਲਾ ਕੇਂਦਰੀ ਪੰਜਾਬੀ ਲੇਖਕ ਸਭਾ ਅਤੇ ਪੰਜਾਬੀ ਸਾਹਿਤ ਅਕੈਡਮੀ ਦੇ ਵੱਖ-ਵੱਖ ਸਮਿਆਂ ਤੇ ਰਹਿ ਚੁੱਕੇ ਸਫਲ ਪ੍ਰਧਾਨ, ਖੋਜ ਕਾਰਜਾਂ ਅਤੇ ਸਿਰਜਨਾਤਮਕ ਸਹਿਤ ਦੇ ਰਚੇਤਾ ਸਿਖਿਆ ਸ਼ਾਸਤਰੀ ਅਤੇ ਪੰਜਾਬੀ ਬੋਲੀ ਲਈ ਸਦਾ ਸੰਘਰਸ਼ਸ਼ੀਲ, ਪੰਜਾਬੀ ਸਾਹਿਤ ਜਗਤ ਦੇ ਸਤਿਕਾਰਤ ਵਡੇਰੇ ਹਨ। ਉਹ ਨਰਮ ਤੋਂ ਨਰਮ ਸ਼ਬਦਾਂ ਵਿਚ ਸਖਤ ਤੋਂ ਸਖਤ ਗੱਲ ਵੀ ਰਹਿ ਸਕਦੇ ਹਨ ਅਤੇ ਵੱਡੇ ਤੋਂ ਵੱਡੇ ਬੰਦੇ ਨੂੰ ਸਹੀ ਗਲ ਆਖਣ ਦੀ ਜੁਰਅਤ ਵੀ ਰਖਦੇ ਹਨ।

ਆਪਨੇ ਆਪਣੇ ਭਾਵਪੂਰਤ ਅਤੇ ਭਾਵੁਕ ਸ਼ਬਦਾਂ ਵਿਚ ਕਿਹਾ ਕਿ ਮੈਂ ਜਦੋਂ ਵੀ ਇਸ ਧਰਤੀ ਤੇ ਆਉਂਦਾ ਹਾਂ ਤਾਂ ਜੀ ਕਰਦਾ ਹੈ ਇਥੋਂ ਦੀ ਮਿੱਟੀ ਮੱਥੇ ਤੇ ਲਾਵਾਂ। ਇਥੇ ਸਭ ਤੋਂ ਪਹਿਲਾ ਭਾਰਤੀ ਮੁਜਾਹਦ ਪੈਦਾ ਹੋਇਆ। ਇਥੇ ਦੀ ਖੁਸ਼ਬੂ ਯਾਦ ਕਰਾਉਂਦੀ ਹੈ ਕਿ ਗਾਂਧੀ ਦਾ ਜਦ ਪਤਾ ਵੀ ਨਹੀਂ ਸੀ ਤਾਂ ਸਾਡੀ ਇਸ ਧਰਤੀ ਤੇ ਇਕ ਸੂਰਾ ਪੈਦਾ ਹੋਇਆ ਜਿਸਨੇ ਨਾ-ਮਿਲਵਰਤਨ ਦੀ ਜੜ੍ਹ ਲਾਈ। ਅੰਗਰੇਜ਼ ਨੇ ਬੜਾ ਜਤਨ ਕੀਤਾ ਕਿ ਇਸ ਧਰਤੀ ਨੂੰ ਉਜਾੜ ਦਿੱਤਾ ਜਾਵੇ ਪਰ ਇਹ ਮੌਲ ਰਹੀ ਹੈ।...ਜਿਸ ਤਰ੍ਹਾਂ ਦਾ ਸ਼ਾਸਤਰੀ ਸੰਗੀਤ ਅਜ ਸੁਨਣ ਨੂੰ ਮਿਲਿਆ ਹੈ ਇਸ ਤਰ੍ਹਾਂ ਦਾ ਸਾਰੇ ਪੰਜਾਬ 'ਚ ਨਹੀਂ ਮਿਲਦਾ। ...ਧੰਨ ਇਹ ਧਰਤੀ ਹੈ ਜਿਥੋਂ ਇਹ ਸੂਰਾਂ ਪੈਦਾ ਹੋਈਆਂ...ਸੰਤ ਸਿੰਘ ਸੇਖੋਂ ਨਾਮਧਾਰੀ ਨਹੀਂ ਸੀ ਵਿਰੋਧੀ ਵੀ ਹੋਣਗੇ, ਸਮਰਥਕ ਨਹੀਂ ਸੀ। ਉਹਨਾਂ ਦੀ ਬਾਂਹ ਫੜਣ ਵਾਲੇ ਇਹ (ਸਤਿਗੁਰੂ) ਹੀ ਸਨ। ਇਲਾਜ ਲਈ ਭਾਰੀ ਰਕਮ ਭੇਜੀ। ਸੇਖੋਂ ਸਾਹਿਬ ਨੇ ਕਿਹਾ ਕਿ ਅੱਜ ਪਤਾ ਲੱਗਾ ਹੈ ਕਿ ਸੱਚਮੁੱਚ

ਇਥੇ ਸਤਿਗੁਰੂ ਹੈ। ਇਸੇ ਤਰ੍ਹਾਂ ਇਥੇ ਇਕ ਹੋਰ ਅਜਿਹਾ ਲੇਖਕ ਸੀ, ਸੁਰਜੀਤ ਖੁਰਸ਼ੀਦੀ। ਉਸ ਦਾ ਇਲਾਜ ਅਤੇ ਮਕਾਨ ਦਾ ਪ੍ਰਬੰਧ ਵੀ ਇਹਨਾਂ ਹੀ ਕੀਤਾ। ਜਦੋਂ ਕਸੇਲ ਹੋਰੀਂ ਅੱਖਾਂ ਦੀ ਜੋਤ ਗਵਾ ਬੈਠੇ ਇਹ ਏਡੇ ਮਸ਼ਹੂਰ ਨਹੀਂ ਸਨ। ਕਮਾਲ ਦੀ ਗੱਲ ਦੂਰ ਦਰਸ਼ੀ ਮਹਾਤਮਾ (ਸਤਿਗੁਰੂ ਜਗਜੀਤ ਸਿੰਘ) ਨੇ ਹਸਪਤਾਲ ਤੋਂ ਚੁੱਕ ਕੇ ਜੀਵਨ ਨਗਰ ਲੈ ਗਏ। ਆਪਣੇ ਡਾਕਟਰ ਕੋਲੋਂ ਪ੍ਰਾਕ੍ਰਿਤੀ ਦਾ ਇਲਾਜ ਕਰਵਾਇਆ। ਕਸੇਲ ਜੀ ਦਾ ਮਹਾਵਤ (ਉਂਗਲ ਫੜ ਕੇ ਕਸੇਲ ਜੀ ਨੂੰ ਨਾਲ ਲੈ ਜਾਣ ਵਾਲਾ) ਇਸੇ ਦਰਬਾਰ ਦਾ ਬਖਸ਼ਿਆ ਹੋਇਆ ਹੈ। ਇਹ ਧਰਤੀ ਇਕ ਵੱਖਰੀ ਕਿਸਮ ਦਾ ਜਜ਼ੀਰਾ ਬਣ ਗਈ ਹੈ। ਚਾਰੇ ਪਾਸੇ ਹਿੰਸਾ ਹੈ, ਅਖਬਾਰਾਂ ਭਰੀਆਂ ਪਈਆਂ ਹਨ। ਇਥੇ ਸ਼ਾਂਤੀ ਹੈ। ਸਤਿਗੁਰੂ ਰਾਮ ਸਿੰਘ ਜੀ ਹੁਕਮ ਨਾਮਿਆਂ ਵਿਚ ਲਿਖ ਗਏ ਪੰਜਾਬੀ ਪੜ੍ਹੋ, ਪੰਜਾਬੀ ਦਾ ਖਿਆਲ ਰਖਿਆ ਜਾਵੇ। ਅੱਜ ਪੰਜਾਬੀ ਦੇ ਲੇਖਕ ਮਾਂ ਬੋਲੀ ਦੇ ਹੱਕ ਵਾਸਤੇ ਭੁੱਖ ਹੜਤਾਲ ਕਰ ਰਹੇ ਹਨ। ਸਰਕਾਰ ਆਪ ਕਾਨੂੰਨ ਦੀ ਉਲੰਘਣਾ ਕਰ ਰਹੀ ਹੈ। ਇਥੇ ਹੰਸਪਾਲ ਜੀ ਬੈਠੇ ਹਨ। ਮੈਂ ਇਹਨਾਂ ਨੂੰ ਕਹਿੰਦਾ ਹਾਂ ਕਿ ਅੱਜ ਏਨੇ ਲੇਖਕ ਸਤਿਗੁਰੂ ਰਾਮ ਸਿੰਘ ਜੀ ਦੇ ਸਥਾਨ ਤੇ ਇਕੱਠੇ ਹੋਏ ਹਨ ਤਾਂ ਆਸ ਹੈ ਕਿ ਪੰਜਾਬੀ ਲਈ ਬਣਦਾ ਸਥਾਨ ਦਿਵਾਉਣ ਲਈ ਇਹ ਜਤਨ ਕਰਨਗੇ। ਕਸੇਲ ਸਾਹਿਬ ਨੂੰ ਗੁੱਸਾ ਨਹੀਂ ਆਉਂਦਾ। ਕਦੇ ਸਖਤ ਬੋਲ ਨਹੀਂ ਬੋਲਦੇ। ਇਹ ਨਿੰਦਿਆ ਵੀ ਨਹੀਂ ਕਰ ਸਕਦੇ। ਦਿਲ ਵਿਚ ਨਿੰਦਾ ਨਹੀਂ ਅਜੀਬ ਆਦਮੀ ਹੈ ਪਰਉਪਕਾਰੀ ਹੈ। ਕੇਸਰ ਸਿੰਘ ਕੈਨੇਡਾ ਬੀਮਾਰ ਹੈ। ਇਸ ਭਲੇ ਲੋਕ ਨੇ ਉਸ ਨੂੰ ਜਿਉਂਦਿਆਂ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਹ ਸਭ ਇਸ ਧਰਤੀ ਦੀ ਮਿਹਰਬਾਨੀ ਹੈ। ਅੱਜ ਫੇਰ ਇਥੋਂ ਪ੍ਰੇਰਨਾ ਲੈ ਕੇ ਜਾ ਰਹੇ ਹਾਂ। ਏਸ ਦਰ ਦਾ ਮੁਹਤਾਜ ਜੋ ਹੋ ਜਾਵੇ। ਕਿਸੇ ਹੋਰ ਦਰ ਦਾ ਮੁਹਤਾਜ ਹੋਣ ਦੀ ਲੋੜ ਨਹੀਂ ਪੈਂਦੀ।

ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਡਾ. ਐਸ-ਤਰਸੇਮ ਨੇ ਆਪਣੇ ਭਾਸ਼ਣ ਵਿਚ ਪ੍ਰੋ. ਪ੍ਰੀਤਮ ਸਿੰਘ ਜੀ ਦੀ ਗੱਲ ਨੂੰ ਅੱਗੇ ਤੋਰਦਿਆਂ ਪੰਜਾਬੀ ਬੋਲੀ ਬਾਰੇ ਸੰਘਰਸ਼ ਦੀ ਗੱਲ ਕਰਦਿਆਂ ਕਿਹਾ ਕਿ ਇਥੇ ਪੰਜਾਬ ਦੇ ਮਾਲਕਾਂ ਦੇ ਮਾਲਕ ਹੰਸਪਾਲ ਜੀ ਬੈਠੇ ਹਨ। ਉਹਨਾਂ ਦੇ ਉੱਤੇ ਮਾਲਕ ਵੀ ਇਥੇ ਬੈਠੇ ਹਨ। ਕਸੇਲ ਜੀ ਦਾ ਅਭਿਨੰਦਨ ਹੋ ਰਿਹਾ ਹੈ। ਪ੍ਰੋ. ਕਸੇਲ ਨੇ ਤਿੰਨ ਵਾਰ ਪੰਜਾਬੀ ਲਈ ਗ੍ਰਿਫਤਾਰੀ ਦਿੱਤੀ ਹੈ। ਏਸ ਦਰਬਾਰ ਤੋਂ ਕਲਮ ਦਾ ਧਨੀ ਸੰਗੀਤ ਦਾ ਧਨੀ ਕਦੀ ਖਾਲੀ ਨਹੀਂ ਗਿਆ। ਸਾਨੂੰ ਆਸ ਹੈ ਕਿ ਇਹ ਮਸਲਾ ਹੁਣ ਛੇਤੀ ਹਲ ਹੋ ਜਾਵੇਗਾ। ਕਸੇਲ ਸਾਹਿਬ ਪੰਜਾਬ ਦੇ ਜੋਤ ਹੀਣਾਂ ਦੀ ਸੰਸਥਾ ਦੇ ਪ੍ਰਧਾਨ ਤੇ ਮੈਂ ਜਨਰਲ ਸਕੱਤਰ ਹਾਂ। ਸਤਿਗੁਰਾਂ ਕਿਹਾ ਸੀ ਕਿ ਇਹਨਾਂ ਦੀਆਂ ਅੱਖਾਂ ਦਾ ਇਲਾਜ ਦੁਨੀਆ ਦੇ ਕਿਸੇ ਵੀ ਹਿੱਸੇ ਵਿਚ ਹੋ ਸਕਦਾ ਹੋਵੇ, ਮੈਂ ਕਰਵਾਵਾਂਗਾ। ਪ੍ਰੋ. ਸੰਤ ਸਿੰਘ ਸੇਖੋਂ ਨੇ ਕਿਹਾ ਸੀ ਕਸੇਲ ਮੇਰਾ ਸ਼ਾਗਿਰਦੇ ਆਜ਼ਮ ਹੈ। ਕਸੇਲ ਦੇ ਕਈ ਸ਼ਾਗਿਰਦੇ ਆਜ਼ਮ ਇਥੇ ਹਨ।

ਇਸ ਸਮੇਂ ਸ. ਮਹਿੰਦਰ ਸਿੰਘ ਗਰੇਵਾਲ ਨੇ ਆਪਣੀਆਂ ਪੁਸਤਕਾਂ ਸਤਿਗੁਰੂ ਜੀ ਨੂੰ ਭੇਟ ਕੀਤੀਆਂ। ਸਤਿਗੁਰੂ ਜੀ ਨੇ ਸਨਮਾਨਿਤ ਕੀਤਾ। ਸ. ਸਰੂਪ ਸਿੰਘ ਅਲੱਗ ਨੇ ਆਪਣੀਆਂ ਪੁਸਤਕਾਂ ਦਾ ਸੈੱਟ ਹੰਸਪਾਲ ਜੀ ਨੂੰ ਭੇਟ ਕੀਤਾ।

ਸ. ਹਰਵਿੰਦਰ ਸਿੰਘ ਹੰਸਪਾਲ ਨੇ ਆਪਣੇ ਸੰਖੇਪ ਭਾਸ਼ਣ ਵਿਚ ਕਸੇਲ ਜੀ ਜੀਵਨ ਤੇ ਚਾਨਣਾ ਪਾਉਂਦਿਆਂ ਉਹਨਾਂ ਦੀ ਸਤਿਗੁਰੂ ਜੀ ਪ੍ਰਤੀ ਆਸਥਾ ਦਾ ਜ਼ਿਕਰ ਕੀਤਾ। ਆਪ ਨੇ ਗੁਰੂ ਅਮਰਦਾਸ ਜੀ ਦੇ ਵਾਕ–

ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ
ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ

ਦੇ ਆਧਾਰ ਤੇ ਕਸੇਲ ਸਾਹਿਬ ਦੀ ਘਾਲਣਾ ਨੂੰ ਸਲਾਹਿਆ। ਆਪ ਨੇ ਪ੍ਰਬੰਧਕਾਂ ਨੂੰ ਇਸ ਸਾਰੇ ਆਯੋਜਨ ਲਈ ਵਧਾਈ ਦਿੱਤੀ ਅਤੇ ਲੇਖਕਾਂ ਦੀ ਭੁਖ ਹੜਤਾਲ ਬਾਰੇ ਵੀ ਟਿੱਪਣੀ ਕੀਤੀ ਕਿ ਤੁਸੀਂ ਮੇਰੇ ਨਾਲ ਇਕ ਵਾਰ ਵੀ ਗੱਲ ਨਹੀਂ ਕੀਤੀ। (ਪੰਜਾਬੀ ਲੇਖਕਾਂ ਦੀ ਲੜੀਵਾਰ ਭੁਖ ਹੜਤਾਲ ਸਰਕਾਰੀ ਅਸ਼ਵਾਸਨ ਤੇ ਹੁਣ ਸਮਾਪਤ ਹੋ ਚੁੱਕੀ ਹੈ।

ਹੁਣ ਕਸੇਲ ਜੀ ਦਾ ਰਸਮੀ ਅਭਿਨੰਦਨ ਹੋਇਆ। ਆਪ ਜੀ ਦੇ ਜੀਵਨ ਅਤੇ ਘਾਲਣਾ ਤੇ ਲਿਖਿਆ ਖੂਬਸੂਰਤ ਅਭਿਨੰਦਨ ਗ੍ਰੰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਹਸਤਾ ਕਮਲਾ ਦੁਆਰਾ ਰੀਂਦ ਖੋਲ੍ਹ ਕੇ ਪ੍ਰਕਾਸ਼ਮਾਣ ਕੀਤਾ ਗਿਆ ਅਤੇ ਵਿਧੀਵਤ ਪ੍ਰੋ. ਕ੍ਰਿਪਾਲ ਸਿੰਘ ਕਸੇਲ ਜੀ ਨੇ ਪਰਵਾਨ ਕੀਤਾ।

ਇਹ ੬੫੬ ਪੰਨਿਆ ਦਾ ਵਡ ਆਕਾਰੀ ਗ੍ਰੰਥ ਹੈ। ਬਹੁਤ ਹੀ ਮਿਹਨਤ ਅਤੇ ਸਿਰੜ ਨਾਲ ਤਿਆਰ ਕੀਤਾ ਗਿਆ ਹੈ। ਇਸ ਵਿਚ ਕਸੇਲ ਜੀ ਦੇ ਜੀਵਨ ਅਤੇ ਸਾਹਿਤਕ ਯਾਤਰਾ ਸੰਬੰਧੀ ਸਾਰੇ ਪ੍ਰਾਪਤ ਪਹਿਲੂ ਆ ਜਾਂਦੇ ਹਨ। ਉਹਨਾਂ ਦੀ ਆਪਣੀ ਕਲਮ ਦੁਆਰਾ ਲਿਖੀ ਸਵੈ ਜੀਵਨੀ ਵੀ ਹੈ ਅਤੇ ਕੁਝ ਨਾਯਾਬ ਤਸਵੀਰਾਂ ਵੀ ਹਨ। ਇਸ ਗ੍ਰੰਥ ਵਿਚ ਪਿਛਲੀ ਸਦੀ ਦੇ ਪੰਜਾਬੀ ਸਾਹਿਤ ਦੇ ਮਹਾਰਥੀਆਂ ਦਾ ਕਿਸੇ ਨਾ ਕਿਸੇ ਰੂਪ ਵਿਚ ਜ਼ਿਕਰ ਹੈ। ਬਹੁਤ ਦਿਲਚਸਪੀ ਭਰਿਆ ਅਤੇ ਬਾਰ-ਬਾਰ ਪਾਠ ਕਰਨ ਨੂੰ ਉਕਸਾਉਂਦਾ ਇਹ ਗ੍ਰੰਥ ਹੈ। ਸ੍ਰੀ ਸਤਿਗੁਰੂ ਜੀ ਦੇ ਅਸੀਸਮਈ ਸ਼ਬਦਾਂ ਅਤੇ ਰੰਗੀਨ ਤਸਵੀਰ ਨਾਲ ਇਹ ਗ੍ਰੰਥ ਆਰੰਭ ਹੁੰਦਾ ਹੈ। ਸ. ਸੁਰਜੀਤ ਸਿੰਘ ਬਰਨਾਲਾ, ਸ. ਕਰਤਾਰ ਸਿੰਘ ਦੁੱਗਲ, ਸ. ਸਰਦਾਰਾ ਸਿੰਘ ਜੌਹਲ, ਸ੍ਰੀ ਮਦਨ ਲਾਲ ਹਸੀਜਾ ਡਾਇਰੈਕਟਰ ਭਾਸ਼ਾ

ਵਿਭਾਗ ਪੰਜਾਬ, ਮਹਿੰਦਰ ਸਿੰਘ ਢਿਲੋਂ ਪ੍ਰਿੰਸੀਪਲ ਖਾਲਸਾ ਕਾਲਜ ਅੰਮ੍ਰਿਤਸਰ, ਡਾ. ਦੀਵਾਨ ਸਿੰਘ, ਡਾ. ਸੁਰਿੰਦਰ ਸਿੰਘ ਨਰੂਲਾ, ਸੰਤ ਤਰਸੇਮ ਸਿੰਘ ਨਾਮਧਾਰੀ, ਪ੍ਰੋ. ਪ੍ਰੀਤਮ ਸਿੰਘ, ਡਾ. ਐੱਸ ਤਰਸੇਮ, ਪ੍ਰੋ. ਕਰਤਾਰ ਸਿੰਘ ਕਾਲੜਾ, ਪ੍ਰੋ. ਪ੍ਰਿਤਪਾਲ ਸਿੰਘ, ਡਾ. ਕੁਲਵੰਤ ਕੌਰ, ਡਾ. ਜੁਗਿੰਦਰ ਸਿੰਘ ਨਿਰਾਲਾ, ਡਾ. ਗੁਰਬਚਨ ਸਿੰਘ ਰਾਹੀ, ਪ੍ਰੋ. ਗੁਰਮੁਖ ਸਿੰਘ ਸਹਿਗਲ, ਸ. ਸੁਖਦੇਵ ਸਿੰਘ ਸੇਖੋਂ, ਡਾ. ਪ੍ਰੀਤਮ ਸੈਨੀ, ਡਾ. ਕਰਨਜੀਤ ਸਿੰਘ, ਪ੍ਰੋ. ਸ. ਸੋਜ਼, ਡਾ. ਕੁਲਬੀਰ ਸਿੰਘ ਕਾਂਗ, ਪ੍ਰੋ. ਅਨੂਪ ਸਿੰਘ ਵਿਰਕ, ਡਾ. ਸੁਰਜੀਤ ਪਾਤਰ, ਪ੍ਰੇਮ ਅਵਤਾਰ ਰੈਣਾ, ਬਾਬਾ ਭਗਤ ਸਿੰਘ ਬਿਲਗਾ, ਪ੍ਰੀਤਮ ਸਿੰਘ ਜੋਗੀ, ਡਾ. ਕੁਲਦੀਪ ਸਿੰਘ ਧੀਰ, ਡਾ. ਮਹਿੰਦਰ ਸਿੰਘ ਚੀਮਾ, ਡਾ. ਸੁਰਜੀਤ ਸਿੰਘ ਭਾਟੀਆ, ਡਾ. ਨਵਰਤਨ ਕਪੂਰ, ਸ. ਜਗਦੇਵ ਸਿੰਘ ਜੱਸੋਵਾਲ, ਡਾ. ਗੁਰਨਾਮ ਕੌਰ ਬੇਦੀ, ਸ੍ਰੀ ਹਰਭਜਨ ਸਿੰਘ ਬਾਜਵਾ, ਸ. ਅਰਨਿੰਦਰ ਸਿੰਘ ਸੰਧੂ, ਡਾ. ਸਤਿੰਦਰ ਸਿੰਘ ਨੰਦਾ, ਪ੍ਰੋ. ਚਰਨਜੀਤ ਸਿੰਘ ਪੱਡਾ, ਪ੍ਰਿੰ. ਬੇਅੰਤ ਕੌਰ, ਡਾ. ਨਵਜੋਤ ਕੌਰ ਕਸੇਲ, ਡਾ. ਕਰਨੈਲ ਸਿੰਘ ਥਿੰਦ, ਪ੍ਰਿੰ. ਮੋਹਣ ਸਿੰਘ ਜੌਹਲ, ਪ੍ਰੋ. ਕੁਲਵੰਤ ਸਿੰਘ ਗਰੇਵਾਲ, ਡਾ. ਤਰਲੋਚਨ ਸਿੰਘ ਬੇਦੀ, ਸ. ਓਅੰਕਾਰ ਸਿੰਘ, ਸ. ਰਘਬੀਰ ਸਿੰਘ ਸੀਹੜਾ, ਪ੍ਰੋ. ਗੋਪਾਲ ਚੰਦ, ਪ੍ਰੋ. ਆਰ ਸੀ ਪਾਲ, ਸੰਤ ਹਰਪਾਲ ਸਿੰਘ ਸੇਵਕ, ਡਾ. ਕਰਤਾਰ ਸਿੰਘ ਸੂਰੀ, ਸ. ਗੁਰਸ਼ਰਨ ਸਿੰਘ ਨਾਟਕਕਾਰ, ਡਾ. ਹਰਭਜਨ ਸਿੰਘ ਹਲਵਾਰਵੀ, ਪ੍ਰੋ. ਓਮ ਪ੍ਰਕਾਸ਼ ਗਾਸੋ, ਸੂਬਾ ਸੁਰਿੰਦਰ ਕੌਰ ਖਰਲ, ਸ੍ਰੀ ਰਾਮਨਾਥ ਸ਼ੁਕਲਾ, ਵਿਕਟਰ ਸੀ. ਰਾਣਬੇ ਐਮ.ਡੀ., ਡਾ. ਈ.ਐਮ ਜਾਨਸਨ, ਸ. ਹਰਪਾਲ ਸਿੰਘ, ਡਾ. ਚਾਨਣ ਸਿੰਘ ਨਿਰਮਲ, ਡਾ. ਸਵੈਜੋਤ ਗਿਲ, ਸ. ਜਸਪਾਲ ਸਿੰਘ, ਸ. ਕੁਲਵੰਤ ਸਿੰਘ ਪੱਤਰਕਾਰ, ਸ. ਅਵਤਾਰ ਸਿੰਘ ਟੌਹੜਾ, ਡਾ. ਗੋਬਿੰਦ ਸਿੰਘ ਲਾਂਬਾ, ਡਾ. ਜਗਬੀਰ ਸਿੰਘ, ਪ੍ਰੋ. ਨਿਸ਼ਾਨ ਸਿੰਘ ਢਿਲੋਂ, ਸ. ਜਸਵਿੰਦਰ ਸਿੰਘ ਹਿਸਟੋਰੀਅਨ, ਪ੍ਰੋ. ਤਾਰਾ ਸਿੰਘ ਅਨਜਾਣ, ਪ੍ਰਿੰ. ਗੁਰਨਾਮ ਸਿੰਘ ਗਿੱਲ, ਜਗਦੀਸ਼ ਸਿੰਘ ਵਰਿਆਮ, ਮਿਹਰਬਾਨ ਬਟਾਲਵੀ, ਸ. ਜਸਵੀਰ ਸਿੰਘ ਘੁੰਮਣ, ਸ੍ਰੀ. ਨਿੰਦਰ ਘੁਗਿਆਣਵੀ, ਤ੍ਰਿਲੋਕ ਢਿਲੋ, ਮਹਿੰਦਰਜੀਤ ਬਹਾਵਲੀਆ, ਰਾਜਿੰਦਰ ਰੋਜੀ, ਮਹਿੰਦਰ ਸਿੰਘ ਮੱਲ ਅਤੇ ਵਿਨੋਦ ਕੁਮਾਰ ਸਿੰਗਲਾ ਆਦਿ ਦੇ ਮਨੋਂਭਾਵ ਇਸ ਗ੍ਰੰਥ ਵਿੱਚ ਦਰਜ ਹਨ। ਕਈਆਂ ਦੇ ਇਕ ਤੋਂ ਵੱਧ ਲੇਖ ਵੀ ਹਨ।

ਇਸ ਗ੍ਰੰਥ ਵਿੱਚ ਹਿੱਸਾ ਪਾ ਸਕਣ ਵਾਲੇ ਬਹੁਤੇ ਲੇਖਕਾਂ ਵਿੱਚੋਂ ਸਮਾਗਮ ਵਿੱਚ ਹਾਜ਼ਰ ਸਨ। ਹੋਲੇ ਹੋਲੀਆਂ ਦਾ ਤਿਓਹਾਰ ਕਾਰਨ ਕੁਝ ਕੁ ਦੀ ਨਾ ਆਉਣ ਦੀ ਮਜਬੂਰੀ ਹੀ ਸੀ।

ਇਸੇ ਸਮੇਂ ਹੀ 'ਸਾਹਿਤ ਰਤਨ' ਪੁਰਸਕਾਰ ਵੀ ਸਤਿਗੁਰੂ ਜੀ ਦੁਆਰਾ ਕਸੇਲ ਜੀ ਨੂੰ ਦਿੱਤਾ ਗਿਆ। ਇਸ ਦਾ ਪ੍ਰਸ਼ਸਤੀ ਪੱਤਰ ਸੁਵਰਨ ਸਿੰਘ ਵਿਰਕ ਹੋਰਾਂ ਪੜ੍ਹਿਆ।

ਜਿਸ ਵੇਲੇ ਸਤਿਗੁਰੂ ਜੀ ਨੇ ਕਸੇਲ ਜੀ ਨੂੰ ਅਸੀਸ ਦਿਤੀ ਤਾਂ ਰਾਗੀ ਸ਼ਬਦ ਪੜ੍ਹ ਰਹੇ ਸਨ।

"ਪੂਤਾ ਮਾਤਾ ਕੀ ਆਸੀਸ॥ ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥"

ਪ੍ਰੋ. ਕਸੇਲ ਹੋਰਾਂ ਦੀ ਲਿਖੀ ਹੋਈ ਕਵਿਤਾ ਇਸ ਸਮੇਂ ਸ. ਗੁਰਬਚਨ ਸਿੰਘ ਰਾਹੀ ਹੋਰਾਂ ਪੜੀ (ਇਹ ਵਖਰੀ ਛਾਪੀ ਜਾ ਰਹੀ ਹੈ)

ਕਸੇਲ ਜੀ ਨੇ ਆਪਣੇ ਕ੍ਰਿਤੱਗਤਾ ਭਰੇ ਭਾਸ਼ਨ ਵਿੱਚ ਕਿਹਾ ਕਿ ਮੇਰਾ ਰੋਮ ਰੋਮ ਸਤਿਗੁਰਾਂ ਦਾ ਧੰਨਵਾਦ ਕਰ ਰਿਹਾ ਹੈ। ਮੇਰੀ ਅਰਦਾਸ ਹੈ ਕਿ ਇਹ ਬਖਸ਼ਿਸ ਬਣੀ ਰਹੇ। ਮੈਂ ਸਤਿਗੁਰੂ ਜੀ ਅਗੇ ਅਰਦਾਸ ਕਰਦਾ ਹਾਂ॥

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥<br>
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥

ਅਮਨ ਦਾ ਝੰਡਾ ਸਦਾ ਪੰਜਾਬੀ ਲੇਖਕਾਂ ਨੇ ਚੁੱਕਿਆ ਹੈ। ਪੰਜਾਬੀ ਵਿੱਚ ਪੰਜਾਬੀ ਦਾ ਆਧਾਰ ਕਾਇਮ ਰਹਿਣਾ ਚਾਹੀਦਾ ਹੈ। ਪੰਜਾਬ ਜਿਉਂਦਾ ਗੁਰੂ ਦੇ ਨਾਮ ਤੇ ਹੈ। ਪੰਜਾਬੀ ਭਾਸ਼ਾ ਦੀ ਸੁਰੱਖਿਆ ਲਈ ਕਾਨੂੰਨ ਕਿਉਂ ਨਹੀਂ ਵਰਤਦੇ, ਗੁਰੂ ਨਾਨਕ ਦੇਵ ਜੀ ਨੇ ਬੋਲੀ ਅਵਰ ਤੁਮਾਰੀ ਤੇ ਟਿਪਣੀ ਕੀਤੀ ਸੀ ਅਸੀਂ ਪੰਜਾਬੀ ਦੀ ਰਖਿਆ ਕਰਨੀ ਹੈ। ਅਜ ਸਿੱਖਿਆ ਮਹਿੰਗੀ ਤੋਂ ਮਹਿੰਗੀ ਹੋਈ ਜਾ ਰਹੀ ਹੈ। ਗਰੀਬ ਦਾ ਬੱਚਾ ਪੜ੍ਹ ਨਹੀਂ ਸਕੇਗਾ (ਪ੍ਰੋ. ਪ੍ਰੀਤਮ ਸਿੰਘ ਜੀ ਦੀ ਟਿਪਣੀ ਕਿ ਕਸੇਲ ਨੂੰ ਗੁੱਸਾ ਆਉਂਦਾ ਹੀ ਨਹੀਂ ਦੇ ਉਲਟ ਇਰਾਕ ਦੀ ਜੰਗ ਅਤੇ ਪੰਜਾਬੀ ਬਾਰੇ ਸਰਕਾਰੀ ਰਵੱਈਆ ਦਸਦਿਆਂ ਕਸੇਲ ਜੀ ਰੋਹ ਵਿੱਚ ਆ ਗਏ।) ਕਸੇਲ ਜੀ ਨੇ ਅੰਤ ਸਭ ਆਏ ਸਜਣਾ ਦਾ ਆਜਜ਼ੀ ਨਾਲ ਧੰਨਵਾਦ ਕੀਤਾ।

ਸ਼ਾਮ ਹੋ ਚੁੱਕੀ ਸੀ। ਲੋਕ ਦੂਰ ਦਰਾਜ਼ ਤੋਂ ਆਏ ਸਨ ਵਾਪਸ ਵੀ ਜਾਣਾ ਸੀ ਪਰ ਸਭ ਕੁਝ ਬੇ ਵਸਾ ਹੋਈ ਜਾ ਰਿਹਾ ਸੀ।

ਅੰਤ ਉਤੇ ਸਤਿਗੁਰੂ ਜੀ ਨਾਲ ਗਰੁੱਪ ਤਸਵੀਰਾਂ ਖਿਚਵਾਈਆਂ ਗਈਆਂ।

ਸਮਾਗਮ ਅਪਾਰ ਸਫਲਤਾ ਨਾਲ ਸਿਰੇ ਚੜ੍ਹਿਆ। ਦੂਰੋਂ ਦੂਰੋਂ ਲੇਖਕ ਪੁੱਜੇ ਸਨ। ਨਾਮਧਾਰੀ ਪੰਜਾਬੀ ਲੇਖਕ ਸਭਾ ਸ੍ਰੀ ਜੀਵਨ ਨਗਰ ਹਰਿਆਣਾ ਤੋਂ ਉਚੇਚਿਆਂ ਮੈਂਬਰ ਆਏ ਸਨ। ਇਕ ਯਾਦਗਾਰੀ ਲਾ ਜੁਆਬ ਸਮਾਗਮ ਦਾ ਭੋਗ ਪਿਆ। ਬਹੁਤ ਕੁਝ ਹੈ ਜੋ ਕਲਮ ਅਤੇ ਕੈਮਰੇ ਦੀ ਪਕੜ ਤੋਂ ਬਾਹਰ ਰਿਹਾ ਹੈ।

*—ਜਗਦੀਸ਼ ਸਿੰਘ*

# ਪ੍ਰੋ. ਕਿਰਪਾਲ ਸਿੰਘ ਕਸੇਲ ਅਭਿਨੰਦਨ ਸਮਾਰੋਹ ਸ੍ਰੀ ਭੈਣੀ ਸਾਹਿਬ



ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਸੇਲ ਜੀ ਅਤੇ ਸੰਗਤ



ਕੀਰਤਨ- ਸੰਤ ਹਰਬੰਸ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ, ਸ਼ੇਰ ਸਿੰਘ





ਹਾਜ਼ਰ ਵਿਦਵਾਨ ਮੰਡਲ

# ਪ੍ਰੋ. ਕਿਰਪਾਲ ਸਿੰਘ ਕਸੇਲ ਅਭਿਨੰਦਨ ਸਮਾਰੋਹ ਸ੍ਰੀ ਭੈਣੀ ਸਾਹਿਬ

## ਮੰਗਲਮਈ ਆਰੰਭ



ਰਣਬੀਰ ਸਿੰਘ- ਤਾਰ ਸ਼ਹਿਨਾਈ ਅਜੈਪਾਲ ਸਿੰਘ- ਤਬਲਾ



ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ

ਵਿਦਵਾਨ ਸ੍ਰੋਤਾ-ਦਰਸ਼ਕ ਮੰਡਲ




ਪ੍ਰੋ. ਕਿਰਪਾਲ ਸਿੰਘ ਕਸੇਲ ਅਭਿਨੰਦਨ ਸਮਾਰੋਹ ਸ੍ਰੀ ਭੈਣੀ ਸਾਹਿਬ



ਹ. ਸ. ਹੰਸਪਾਲ



ਜਗਜੀਤ ਸਿੰਘ ਅਨੰਦ



ਸੁਰਜੀਤ ਪਾਤਰ



ਕੁਲਬੀਰ ਸਿੰਘ ਕਾਂਗ



ਗੁਰਭਜਨ ਗਿੱਲ



ਐੱਸ. ਤਰਸੇਮ



ਮੋਹਨ ਸਿੰਘ ਜੌਹਲ



ਗੁਰਬਚਨ ਸਿੰਘ ਰਾਹੀ



ਹਰਭਜਨ ਸਿੰਘ ਬਟਾਲਵੀ



ਕਰਤਾਰ ਸਿੰਘ ਸੂਰੀ



ਸਵਰਨ ਸਿੰਘ ਵਿਰਕ



ਕਰਤਾਰ ਸਿੰਘ ਕਾਲੜਾ



ਈਸ਼ਰ ਸਿੰਘ ਤਾਂਘ



ਸਤਿੰਦਰ ਸਿੰਘ ਨੰਦਾ



ਹਰਪਾਲ ਸਿੰਘ ਸੇਵਕ



# ਸ਼ੁਭ ਅਨੰਦ ਕਾਰਜ

ਇੰਜੀਨੀਅਰ ਸ. ਚੰਦਨਦੀਪ ਸਿੰਘ (ਸਪੁਤਰ ਸੂਬਾ ਜਰਨੈਲ ਸਿੰਘ ਬਠਿੰਡਾ) ਐਮ. ਟੈਕ. ਆਈ.ਈ. ਐੱਸ.ਇੰਡੀਅਨ ਆਰਡੀਨੈਂਸ ਦਾ ਅਨੰਦ ਕਾਰਜ ਇੰਜੀਨੀਅਰ ਰਮਨਪ੍ਰੀਤ ਕੌਰ ਐੱਮ. ਟੈੱਕ. ਆਈ ਆਈ. ਟੀ. ਦਿੱਲੀ ਇਨਫੋਸਈਜ਼ ਟੈਕਨਾਲੋਜੀ (ਸਪੁਤਰੀ ਸ. ਹਰਦਿਆਲ ਸਿੰਘ ਮਜੀਠੀਆ ਐੱਸ. ਡੀ. ੳ. ਜਲੰਧਰ) ਨਾਲ ੧੦ ਮਾਰਚ, ੨੦੦੩ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ।



ਪਿੰਡ ਸਿਆਹੜ (ਲੁਧਿਆਣਾ) ਦੇ ਸਟੇਟ ਐਵਾਰਡੀ ਮਾਸਟਰ ਗੁਰਦੇਵ ਸਿੰਘ ਪੰਧੇਰ ਪਿਛਲੇ ਦਿਨੀਂ ਨੌਕਰੀ ਤੋਂ ਰਿਟਾਇਰ ਹੋ ਗਏ। ਗੋਸਲ ਪਿੰਡ ਪੰਚਾਇਤ ਅਤੇ ਵੱਖ ਵੱਖ ਜਥੇਬੰਦੀਆਂ ਵਲੋਂ ਆਪ ਨੂੰ ਨਿੱਘੀ ਵਿਦਾਇਗੀ ਦਿੱਤੀ ਗਈ। ਉਪਰੋਤਕ ਤਸਵੀਰ ਵਿਚ ਸ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਪੰਜਾਬ ਕਾਂਗਰਸ ਮਾ. ਗੁਰਦੇਵ ਸਿੰਘ ਜੀ ਨੂੰ ਸਨਮਾਨ ਚਿੰਨ ਦੇ ਰਹੇ ਹਨ।



ਪਰਵਾਸੀ ਕਵੀ ਗੁਰਨਾਮ ਢਿਲੋਂ ਨਾਲ ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਕੀਤੀ ਮਿਲਣੀ ਸਮੇਂ ਪ੍ਰਧਾਨਗੀ ਮੰਡਲ- ਡਾ. ਉਮਿੰਦਰ ਜੌਹਲ, ਸ. ਜਗਦੀਸ਼ ਸਿੰਘ ਵਰਿਆਮ, ਪ੍ਰਿੰ. ਸੁਖਬੀਰ ਸਿੰਘ ਚੱਠਾ, ਗੁਰਨਾਮ ਢਿਲੋਂ, ਡਾ.ਜੁਗਿੰਦਰ ਸਿੰਘ ਪੁਆਰ ਅਤੇ ਡਾ. ਵਰਿਆਮ ਸਿੰਘ ਸੰਧੂ।

# ਕ੍ਰਿਤੱਗਤਾ ਦਾ ਧੰਨਵਾਦ-ਪੱਤਰ

(੭੫ਵੇਂ ਜਨਮ ਦਿਵਸ ਉਤੇ ਅਭਿਨੰਦਨ ਗ੍ਰੰਥ ਨੂੰ ਪ੍ਰਾਪਤ ਕਰਨ ਸਮੇਂ ਦੇ ਉਦਗਾਰ)

*—ਕਿਰਪਾਲ ਸਿੰਘ ਕਸੇਲ (ਪ੍ਰੋਫੈਸਰ)*

੧.

ਮਿਹਰ ਕੀਤੀ ਪੂਰਨ ਗੁਰਦੇਵ, ਘਾਲ ਸਫਲ ਹੋਈ ਕਰ ਸੇਵ।
ਪਰਸ ਚਰਨ ਪਾਇਆ ਵਰਦਾਨ, ਜੋ ਲਿਖੋਗੇ, ਹੋਊ ਪਰਵਾਨ।
ਧਰ ਤੁਹਾਡੇ ਚਰਨਾਂ ਦੀ ਟੇਕ, ਲਿਖੇ ਗਏ ਗ੍ਰੰਥ ਅਨੇਕ।
ਮੈ ਅੰਧਲਾ ਨਿਰਗੁਣ ਅਨਜਾਣ, ਰੱਖ ਸਿਰ ਹੱਥ ਕਰ ਦਿੱਤਾ ਸੁਜਾਨ।
ਸਾਧਨਾ ਕੀਤੀ ਲਖ਼ਸ਼ ਮਹਾਨ, ਸਾਹਿਤ ਕਰੇ ਜਗਤ ਕਲਿਆਣ।
ਨੀਚਾਂ ਨੂੰ ਕਰਦਾ ਹੈ ਊਚ, ਬੁੱਧਹੀਣ ਜਨ ਪਾਵੇ ਸੂਝ।
ਮਿਟੇ ਤਿਮਰ ਪ੍ਰਗਟੇ ਸੁਗਿਆਨ, ਮਨੁੱਖ ਅੰਦਰ ਜਾਗੇ ਇਨਸਾਨ।
ਹੁੰਦੀ ਤਦ ਆਤਮ ਪਛਾਣ, ਸਾਹਿਤ ਕਲਾ ਦਾ ਲਖ਼ਸ਼ ਮਹਾਨ।

੨.

ਅੱਜ ਮਿਲਿਆ ਹੈ ਉੱਚ ਸਨਮਾਨ, ਸ਼ੁਕਰ ਸ਼ੁਕਰ ਲੂੰ-ਲੂੰ ਅਹਿਸਾਨ।
ਯਾਦ ਆਏ ਮੈਨੂੰ ਵਿਦਿਆ ਦਾਤੇ, ਜਿਨ੍ਹਾਂ ਸੇਤੀ ਹਰਫ਼ ਪਛਾਤੇ।
ਅੱਖਰਾਂ ਨੇ ਸ਼ਬਦ ਰੂਪ ਧਾਰੇ, ਖਿੜ ਪਏ ਨੰਦਨ ਬਾਗ਼ ਨਿਆਰੇ।
ਮੌਲ ਉਠੀ ਅੰਤਰ ਬਸੰਤ, ਸਖੀ ਸਹੇਲੀ ਰਾਵੇ ਕੰਤ।

੩.

ਮੇਰਾ ਸ਼ਿਸ਼ ਮੰਡਲ ਸੰਸਾਰ, ਜਾਵਾਂ ਮੈਂ ਸਭ ਤੋਂ ਬਲਿਹਾਰ।
ਮੋਹਣ, ਜੌਹਲ, ਪ੍ਰਕਾਸ਼, ਕਰਤਾਰ, ਗਿਆਨ ਮਲੂਕ ਦੋਵੇਂ ਅਵਤਾਰ।
ਚਾਨਣ ਸਿੰਘ ਨਿਰਮਲ, ਰਘਬੀਰ, ਨਿਸ਼ਾਨ ਸਿੰਘ ਮੇਰਾ ਪਿਆਰਾ ਵੀਰ।
ਗੁਪਾਲ ਚੰਦ ਸਨਿਮਰ ਸੁਪ੍ਰੀਤ, ਸਦਾ ਖ਼ੁਸ਼ੀ ਵਸੇ ਚਰਨਜੀਤ।
ਜਸਵਿੰਦਰ, ਹਰਮੰਦਰ ਦਿਓਲ, ਜਸੋਵਾਲ, ਹਰਭਜਨ ਦਿਓਲ।
ਸਭ ਤੋਂ ਨਿਆਰਾ ਸਤਿੰਦਰ ਪਿਆਰਾ, ਜੋ ਹੈ ਅਤਿ ਗਹੁਰਾ ਭਾਰਾ।

੪.

ਸਿੱਖਿਆ ਦਾਤਾ ਸੰਤ ਸੁਜਾਨ, ਸੇਖੋਂ ਤੋਂ ਪਾਇਆ ਵੱਡ ਮਾਨ।
ਪ੍ਰੋਫੈਸਰ ਸਾਹਿਬ ਸਿੰਘ ਮਹਾਨ, ਦੀਵਾਨਾ ਮੋਹਨ ਸਿੰਘ ਸੁਘੜ ਸੁਜਾਨ।
ਗੰਡਾ ਸਿੰਘ ਗੁਣਾਂ ਦੀ ਖਾਣ, ਦੀਵਾਨ ਸਿੰਘ ਜੋ ਅਤਿ ਨਿਰਮਾਣ।
ਨਿਮਰਤਾ ਦੀ ਜੋਤ ਜਗਾਵੇ, ਉਸਦਾ ਪ੍ਰੇਮ ਮੇਰੇ ਮਨ ਭਾਵੇ।
ਰੌਸ਼ਨ ਲਾਲ ਅਹੂਜਾ ਆਹਾ, ਜਿਸ ਤੋਂ ਮਿਲਿਆ ਨਵ-ਉਤਸ਼ਾਹਾ।
ਅਮਰੀਕ ਸਿੰਘ ਯੋਧਾ ਵਰਿਆਮ, ਜੋ ਸੀ ਉਸ ਯੁੱਗ ਦੀ ਸ਼ਾਨ।
ਜੋਧ ਸਿੰਘ ਵਡ ਦਾਨਾ ਧੀਰ, ਪ੍ਰੇਮ ਪ੍ਰਕਾਸ਼ ਗੁਲਵੰਤ ਗੰਭੀਰ।

ਇਨ੍ਹਾਂ ਵਿੱਚ ਸੀ ਗਿਆਨ ਤਾਲਿਬ, ਵਿਦਵਾਨ ਜੋ ਸਭ ਤੇ ਸੀ ਗ਼ਾਲਿਬ।
ਯਾਦ ਆਏ ਹੁਣ ਮਿੱਤਰ ਚਾਰ, ਤ੍ਰੈਲੋਚਨ, ਸਚਦੇਵ ਕਰਤਾਰ।
ਇਨ੍ਹਾਂ ਵਿੱਚ ਸੀ ਯਾਰ ਨਿਰੰਜਨ, ਪ੍ਰਮਿੰਦਰ ਸਿੰਘ ਗਿਆਨ ਦਾ ਅੰਜਨ।
ਜਿਸ ਨੇ ਮੇਰਾ ਸਾਥ ਨਿਭਾਇਆ, ਜੀਵਨ ਪੰਧ ਹੋਇਆ ਸੁਖਰਾਇਆ।
ਯਾਦ ਆਏ ਅੱਜ ਮੈਨੂੰ ਬਾਬੇ, ਦੇਸ਼ ਭਗਤ ਯੋਧੇ ਸੁਭਾਗੇ।
ਗ਼ਦਰੀ ਯੋਧੇ ਅਤਿ ਮਹਾਨ, ਦੇਸ਼ ਕੌਮ ਤੋਂ ਹੋਏ ਕੁਰਬਾਨ।
ਉਨ੍ਹਾਂ ਵਿੱਚ ਸੋਹਣ ਸਿੰਘ ਬਾਬਾ, ਕੇਸਰ ਸਿੰਘ, ਸੰਤ ਵਿਸਾਖਾ।
ਨਾਲ ਮੇਰਾ ਬਾਬਾ ਹਰਨਾਮ, ਜਿਸ ਤੋਂ ਮਿਲਿਆ ਸੂਝ ਗਿਆਨ।
ਸੁਤੰਤਰ ਸੋਚ ਆਤਮ ਵਿਸ਼ਵਾਸ, ਰੱਖਿਆ ਨਿੱਜ ਭਰੋਸੇ ਆਸ।

੫.

ਸੰਕਟ ਆਇਆ ਹੋਏ ਸਹਾਈ, ਮਿਲੇ ਮੀਤ ਕੀਤੀ ਅਗਵਾਈ।
ਜੌਨ੍ਹਸਨ ਨੇ ਰਾਹ ਸੁਝਾਇਆ, ਪੁਨਰਵਾਸ ਦਾ ਰਾਹ ਦਰਸਾਇਆ।
ਯਮਲਾ ਜੱਟ ਮੇਰੀ ਸੱਜੀ ਬਾਂਹ, ਹੱਥ ਪਕੜ ਹੋਇਆ ਅਗਾਂਹ।
ਫਿਰ ਬਹੁੜੇ ਗਿਆਨੀ ਜੀ ਲਾਲ, ਨਾਰੰਗ ਨਾਲ ਰਲਿਆ ਕਿਰਪਾਲ।
ਜੀਵਨ ਸਾਥਣ ਦੀਆਂ ਇਛਾਵਾਂ, ਸਾਂਝਾਂ ਦਰਦ ਸੁੱਖ ਢਲਦੀਆਂ ਛਾਵਾਂ।
ਅੰਧ ਕੂਪ 'ਚੋਂ ਕੱਢ ਲਿਆਈ, ਬਾਂਹ ਪਕੜ ਹੋਈ ਸਹਾਈ।
ਗੁਰਦੇਵ ਜੀ ਦੀ ਬਖ਼ਸ਼ ਮਹਾਨ, ਜਿਸ ਨੇ ਬਖ਼ਸ਼ੇ ਸਭ ਸਨਮਾਨ।
ਅੱਜ ਕਰਾਂ ਸਭ ਦਾ ਧੰਨਵਾਦ, ਮੇਰਾ ਮਨ ਪੂਰਨ ਅਹਿਲਾਦ।
ਗੁਰੂ ਦੇਵ ਮੇਰਾ ਜਗਜੀਤ, ਦੀਨ ਦੁੱਖੀ ਸਭ ਦਾ ਜੋ ਮੀਤ।
ਮੰਗਾਂ ਉਸ ਤੋਂ ਨਾਮ ਅਧਾਰ, ਚਰਨ ਕੰਵਲ ਤੋਂ ਸਦ ਬਲਿਹਾਰ।

## ਸਰਬੰਗੀ ਸਾਹਿਤਕਾਰ

ਪ੍ਰੋ. ਕਿਰਪਾਲ ਸਿੰਘ ਇਕ ਸਰਬੰਗੀ ਸਾਹਿਤਕਾਰ ਹੈ, ਜਿਸ ਨੇ ਸਾਹਿਤ ਦੇ ਹਰੇਕ ਰੂਪ ਵਿਚ ਭਰਪੂਰ ਰਚਨਾ ਕਰਕੇ ਪੰਜਾਬੀ ਬੋਲੀ ਨੂੰ ਦੂਜੀਆਂ ਬੋਲੀਆਂ ਦੇ ਬਰਾਬਰ ਦਾ ਸਨਮਾਨ ਦਿਵਾਉਣ ਵਿਚ ਅਤੇ ਇਸ ਦੇ ਗੌਰਵ ਦੇ ਮਹੱਤਵ ਦੀ ਪਹਿਚਾਣ ਕਰਵਾਉਣ ਵਿਚ ਇਕ ਮਹੱਤਵਪੂਰਨ ਭੂਮਿਕਾ ਨਿਭਾਈ ਹੈ। ਸਰੀਰਕ ਅਸਮਰਥਾਵਾਂ ਦੇ ਬਾਵਜੂਦ ਸਾਹਿਤ-ਸਿਰਜਣਾ ਦੇ ਕਾਰਜ ਨੂੰ ਨਿਰੰਤਰ ਜਾਰੀ ਰੱਖਣਾ, ਉਸ ਦੇ ਸਾਹਸ, ਦਲੇਰੀ ਅਤੇ ਲਗਨ ਦਾ ਪ੍ਰਤੱਖ ਪ੍ਰਮਾਣ ਹੈ। ਉਸ ਦੀ ਇਸ ਪ੍ਰਾਪਤੀ ਨੇ ਇਸ ਗੱਲ ਨੂੰ ਭਲੀ ਭਾਂਤ ਪ੍ਰਮਾਣਿਤ ਕਰ ਦਿੱਤਾ ਹੈ ਕਿ ਪ੍ਰਤਿਭਾ, ਜਦੋਂ ਸੱਚੀ ਸੁੱਚੀ ਲਗਨ, ਕਰਮ-ਨਿਸ਼ਠਾ ਅਤੇ ਨਿਰੰਤਰ ਪਰਿਸ਼ਰਮ ਨਾਲ ਰਲ ਜਾਂਦੀ ਹੈ ਤਾਂ ਮਨੁੱਖ ਸਫਲਤਾ ਦੀਆਂ ਉੱਚਤਮ ਸਿਖ਼ਰਾਂ ਨੂੰ ਛੂਹਣ ਦੇ ਸਮਰੱਥ ਹੋ ਜਾਂਦਾ ਹੈ। ਭਾਸ਼ਾ ਵਿਭਾਗ ਵਲੋਂ ਦਿੱਤੇ ਗਏ ਸਨਮਾਨ-ਪੱਤਰ ਵਿਚ ਪ੍ਰੋ. ਕਸੇਲ ਨੂੰ 'ਪੰਜਾਬੀ ਸਾਹਿਤ ਦਾ ਮਿਲਟਨ' ਹੋਣ ਦੀ ਉਪਾਧੀ ਦਿੱਤੀ ਗਈ ਹੈ। ਜਿਸ ਨੂੰ ਉਸ ਨੇ ਆਪਣੀਆਂ ਸਿਰਜਣਾਤਮਕ ਰਚਨਾਵਾਂ ਰਾਹੀਂ ਪੂਰਨ ਰੂਪ ਵਿਚ ਸਹੀ ਸਿੱਧ ਕਰ ਵਿਖਾਇਆ ਹੈ। ਪ੍ਰੋ. ਕਸੇਲ ਪੰਜਾਬੀ ਸਾਹਿਤ ਦੀ, ਨਿਰਸੰਦੇਹ, ਇਕ ਗਤੀਸ਼ੀਲ ਤੇ ਵਿਲੱਖਣ ਪ੍ਰਤਿਭਾ ਹੈ।

*—ਡਾ. ਗੁਰਬਚਨ ਸਿੰਘ ਰਾਹੀ*

# ਸ. ਤਰਲੋਚਨ ਸਿੰਘ

—ਖੁਸ਼ਵੰਤ ਸਿੰਘ



ਅਜਿਹਾ ਦੇਸ਼ ਦੀ ਵੰਡ ਸਮੇਂ ਤੋਂ ਹੀ ਹੁੰਦਾ ਰਿਹਾ ਹੈ। ਇਸ ਦਾ ਮੁੱਖ ਨਿਸ਼ਾਨਾ ਸਭ ਤੋਂ ਵੱਡੀ ਘਟਗਿਣਤੀ ਭਾਵ ਮੁਸਲਿਮ ਵਰਗ ਹੈ, ਜਿਸ ਨੂੰ ਭਾਰਤ ਦੀ ਵੰਡ ਲਈ ਜ਼ਿੰਮੇਵਾਰ ਮੰਨਿਆ ਜਾਂਦਾ ਹੈ। ਉਨ੍ਹਾਂ ਤੋਂ ਬਾਅਦ ਇਸਾਈ ਆਉਂਦੇ ਹਨ, ਕਿਉਂਕਿ ਬਹੁਤ ਸਾਰੇ ਆਦੀਵਾਸੀਆਂ ਅਤੇ ਨੀਵੀਆਂ ਜਾਤਾਂ ਦੇ ਲੋਕਾਂ ਨੇ ਇਸਾਈ ਧਰਮ ਨੂੰ ਅਪਣਾ ਲਿਆ ਹੈ, ਤਾਂ ਕਿ ਅੱਤਿਆਚਾਰੀ ਭੇਦਭਾਵ ਤੋਂ ਬਚ ਸਕਣ। ਇਥੋਂ ਤੱਕ ਕਿ ਹਿੰਦੂਆਂ ਦੇ ਨੇੜੇ ਮੰਨੇ ਜਾਣ ਵਾਲੇ ਸਿੱਖਾਂ ਨੂੰ ਵੀ ਨਹੀਂ ਬਖਸ਼ਿਆ ਗਿਆ। ਆਖਿਰ, ੧੯੭੮ ਵਿੱਚ ਸਰਕਾਰ ਰਾਜ਼ੀ ਹੋਈ ਕਿ ਇਕ ਕੌਮੀ ਘਟਗਿਣਤੀ ਕਮਿਸ਼ਨ ਕਾਇਮ ਕੀਤਾ ਜਾਵੇ, ਜਿਸ ਦੇ ਚੇਅਰਮੈਨ ਮੀਨੂੰ ਮਸਾਨੀ ਹੋਣ ਅਤੇ ਮੈਂਬਰਾਂ ਵਿੱਚ ਇਕ ਮੁਸਲਮਾਨ, ਇਕ ਸਿੱਖ ਅਤੇ ਇਕ ਇਸਾਈ ਹੋਵੇ। ਉਸ ਤੋਂ ਬਾਅਦ ਜ਼ਿਆਦਾਤਰ ਚੇਅਰਮੈਨ ਮੁਸਲਮਾਨ ਹੀ ਹੋਏ ਅਤੇ ਇਹ ਠੀਕ ਵੀ ਸੀ ਕਿਉਂਕਿ ਮੁਸਲਿਮ ਵਿਰੋਧੀ ਗੁੰਡੇ ਉਨ੍ਹਾਂ ਦੇ ਭਾਈਚਾਰੇ ਨੂੰ ਹੀ ਨਿਸ਼ਾਨਾ ਬਣਾਉਂਦੇ ਸਨ। ਬਦਕਿਸਮਤੀ ਨਾਲ, ਇਹ ਧਾਰਨਾ ਗਲਤ ਸਾਬਤ ਹੋਈ ਕਿ ਇਕ ਮੁਸਲਮਾਨ ਆਪਣੇ ਭਾਈਚਾਰੇ ਦੇ ਹਿਤਾਂ ਦੀ ਰਾਖੀ ਕਰਨ ਲਈ ਸਭ ਤੋਂ ਢੁਕਵਾਂ ਵਿਅਕਤੀ ਹੋਵੇਗਾ, ਭਾਵੇਂ ਕਿ ਬਹੁਤ ਸਾਰੇ ਉੱਘੇ ਮੁਸਲਮਾਨਾਂ, ਜਿਨ੍ਹਾਂ ਵਿੱਚ ਸੇਵਾਮੁਕਤ ਜੱਜ ਅਤੇ ਰਾਜਪਾਲ ਵੀ ਸਨ, ਨੂੰ ਕਮਿਸ਼ਨ ਦਾ ਚੇਅਰਮੈਨ ਬਣਾਇਆ ਗਿਆ, ਬਿਨਾਂ ਇਸ ਗੱਲ ਨੂੰ ਧਿਆਨ ਵਿੱਚ ਰੱਖੇ ਕਿ ਉਹ ਫਿਰਕਾਪ੍ਰਸਤ ਲੋਕਾਂ ਤੋਂ ਬਚਕੇ ਰਹਿਣਗੇ ਅਤੇ ਭਾਰਤੀ ਮੁਸਲਮਾਨਾਂ ਨਾਲ ਹੋਣ ਵਾਲੇ ਮਾੜੇ ਵਿਹਾਰ ਨੂੰ ਸਾਹਮਣੇ ਲਿਆਉਣ ਲਈ ਬਹੁਤ ਘੱਟ ਕੰਮ ਕਰਨਗੇ। ਪਹਿਲੀ ਵਾਰ ਇਕ ਸਿੱਖ ਤਰਲੋਚਨ ਸਿੰਘ, ਜੋ ਕਿ ਹੁਣ ਤੱਕ ਉਪ-ਚੇਅਰਮੈਨ ਸਨ ਅਤੇ ਭਾਈਚਾਰੇ ਦੇ ਹਿਤਾਂ ਦਾ ਧਿਆਨ ਰੱਖਦੇ ਸਨ, ਨੂੰ ਚੇਅਰਮੈਨ ਬਣਾਇਆ ਗਿਆ ਹੈ। ਮੈਨੂੰ ਇਸ ਸਬੰਧੀ ਭੋਰਾ ਵੀ ਸ਼ੱਕ ਨਹੀਂ ਹੈ ਕਿ ਉਹ ਆਪਣੇ ਤੋਂ ਪਹਿਲਾਂ ਹੋਏ ਮੁਸਲਮਾਨ ਚੇਅਰਮੈਨਾਂ ਤੋਂ ਜ਼ਿਆਦਾ ਚੰਗੀ ਤਰ੍ਹਾਂ ਭਾਰਤੀ ਮੁਸਲਮਾਨਾਂ ਦੇ ਹਿਤਾਂ ਦਾ ਧਿਆਨ ਰੱਖਣਗੇ।

ਤਰਲੋਚਨ ਸਿੰਘ ਦਾ ਹੁਣ ਤੱਕ ਦਾ ਅਤੀਤ ਬਹੁਤ ਸ਼ਾਨਦਾਰ ਰਿਹਾ ਹੈ। ਉਹ ਢੁਡਿਆਲ ਪਿੰਡ (ਜ਼ਿਲ੍ਹਾ ਜੇਹਲਮ) ਵਿੱਚ ਪੈਦਾ ਹੋਏ। ਵੰਡ ਹੋਣ ਕਾਰਨ ਉਨ੍ਹਾਂ ਦੇ ਪਰਿਵਾਰ ਨੂੰ ਪਾਕਿਸਤਾਨ ਛੱਡਣਾ ਪਿਆ ਅਤੇ ਉਨ੍ਹਾਂ ਦੇ ਕੁਝ ਪਰਿਵਾਰਿਕ ਮੈਂਬਰਾਂ ਦੀ ਮੌਤ ਵੀ ਹੋ ਗਈ। ਉਹ ਪਟਿਆਲਾ ਵਿੱਚ ਵਸ ਗਏ, ਜਿਥੇ ਉਨ੍ਹਾਂ ਨੇ ਆਪਣੀ ਸਿੱਖਿਆ ਪੂਰੀ ਕੀਤੀ। ਉਹ ਵਿਦਿਆਰਥੀ ਰਾਜਨੀਤੀ ਵਿੱਚ ਸਰਗਰਮ ਸਨ। ਅਤੇ ਇਕ ਵਾਰ ਉਨ੍ਹਾਂ ਨੇ ਪ੍ਰਧਾਨ ਮੰਤਰੀ ਸ੍ਰੀ ਨਹਿਰੂ ਨੂੰ ਗੁਰਦੁਆਰੇ ਦੀ ਸੰਗਤ ਵਿੱਚ ਭਾਸ਼ਣ ਦੇਣ ਤੋਂ ਰੋਕਿਆ ਵੀ ਸੀ। ਉਨ੍ਹਾਂ ਨੂੰ ਕਈ ਵਾਰ ਜੇਲ੍ਹ ਹੋਈ। ਬਾਅਦ ਵਿੱਚ ਉਨ੍ਹਾਂ ਨੇ ਸਰਕਾਰੀ ਨੌਕਰੀ ਕਰ ਲਈ ਅਤੇ 'ਮਾਸਟਰ ਆਫ਼ ਪਬਲਿਕ ਰਿਲੇਸ਼ਨ' ਦੇ ਤੌਰ 'ਤੇ ਪ੍ਰਸਿੱਧੀ ਖੱਟੀ। ਉਨ੍ਹਾਂ ਨੇ ਪੰਜਾਬ ਦੇ ਕਈ ਮੁੱਖ ਮੰਤਰੀਆਂ ਨਾਲ ਕੰਮ ਕੀਤਾ। ਮਿਊਜ਼ੀਅਮ, ਆਰਟ ਗੈਲਰੀਆਂ ਸਥਾਪਤ ਕਰਨ ਵਿੱਚ ਮਦਦ ਕੀਤੀ। ਉਹ ੯ਵੀਆਂ ਏਸ਼ੀਆਈ ਖੇਡਾਂ ਦੇ ਪ੍ਰਚਾਰ ਨਿਰਦੇਸ਼ਕ ਸਨ। ਉਹ ਦਿੱਲੀ ਰਾਜ ਦੇ ਸੈਰ-ਸਪਾਟਾ ਨਿਰਦੇਸ਼ਕ ਰਹੇ (ਦਿੱਲੀ ਹਾਟ ਉਨ੍ਹਾਂ ਦੇ ਦਿਮਾਗ ਦੀ ਉਪਜ ਹੈ)। ਉਹ ਚਾਰ ਸਾਲ ਗਿਆਨੀ ਜ਼ੈਲ ਸਿੰਘ ਦੇ ਪ੍ਰੈਸ ਸਕੱਤਰ ਵੀ ਰਹੇ। ਜੇ ਕਿਸੇ ਵਿਅਕਤੀ ਨੇ ਗਿਆਨੀ ਜੀ ਨੂੰ ਜਥੇਦਾਰਾਂ ਵੱਲੋਂ ਤਨਖਾਹੀਆ ਐਲਾਨੇ ਜਾਣ ਤੋਂ ਬਾਅਦ ਸਿੱਖ ਭਾਈਚਾਰੇ ਵੱਲੋਂ ਬਾਈਕਾਟ ਕੀਤੇ ਜਾਣ ਤੋਂ ਬਚਾਇਆ ਤਾਂ ਉਹ ਵਿਅਕਤੀ ਤਰਲੋਚਨ ਸਿੰਘ ਹੀ ਸਨ। ਆਪ੍ਰੇਸ਼ਨ ਬਲਿਊ ਸਟਾਰ ਤੋਂ ਬਾਅਦ ਉਹ ਅੰਮ੍ਰਿਤਸਰ ਗਏ ਅਤੇ ਜਥੇਦਾਰਾਂ ਨੂੰ ਕਿਹਾ ਕਿ ਹਰਿਮੰਦਰ ਸਾਹਿਬ 'ਤੇ ਕਾਰਵਾਈ ਕਰਨ ਦੇ ਮਾਮਲੇ ਵਿੱਚ ਗਿਆਨੀ ਜੀ ਨੂੰ ਹਨੇਰੇ ਵਿੱਚ ਰੱਖਿਆ ਗਿਆ ਸੀ ਅਤੇ ਇਸ ਕਾਰਵਾਈ ਦਾ ਹੁਕਮ ਇੰਦਰਾ ਗਾਂਧੀ ਨੇ ਦਿੱਤਾ ਸੀ (ਬਾਅਦ ਵਿੱਚ ਉਨ੍ਹਾਂ ਨੇ ਇਸ ਕਾਰਵਾਈ ਵਿੱਚ ਭਾਗ ਲੈਣ ਵਾਲੇ ਅਧਿਕਾਰੀਆਂ ਨੂੰ ਸਨਮਾਨਿਤ ਕੀਤਾ)। ਜਦੋਂ ਸ੍ਰੀਮਤੀ ਗਾਂਧੀ ਦੇ ਕਤਲ ਤੋਂ ਬਾਅਦ ਪੂਰੇ ਉੱਤਰੀ ਭਾਰਤ ਵਿੱਚ ਹਿੰਸਾ ਛਿੜ ਗਈ ਤਾਂ ਗਿਆਨੀ ਜੀ ਰਾਸ਼ਟਰਪਤੀ ਭਵਨ ਤੋਂ ਬਾਹਰ ਨਹੀਂ ਨਿਕਲੇ ਅਤੇ ਆਪਣੇ ਦੋਸਤਾਂ ਤੱਕ ਦੇ ਟੈਲੀਫੋਨਾਂ ਦਾ ਜਵਾਬ ਦੇਣ ਤੋਂ ਮਨ੍ਹਾ ਕਰ ਦਿੱਤਾ। ਤਰਲੋਚਨ ਸਿੰਘ ਨੂੰ ਹੀ ਉਨ੍ਹਾਂ ਦੇ ਗੁੱਸੇ ਦਾ ਸ਼ਿਕਾਰ ਬਣਨਾ ਪਿਆ।

ਤਰਲੋਚਨ ਸਿੰਘ ਦੇ ਪਰਿਵਾਰ ਦੇ ਮੈਂਬਰਾਂ ਦਾ ਜ਼ਿਕਰ ਵੀ ਜ਼ਰੂਰੀ ਹੈ। ਉਨ੍ਹਾਂ ਦੀ ਪਤਨੀ ਬਲਵੰਤ ਸਿੰਘ ਆਨੰਦ ਦੀ ਬੇਟੀ ਹੈ, ਜਿਨ੍ਹਾਂ ਨੇ ਆਜ਼ਾਦੀ ਅੰਦੋਲਨ ਸਮੇਂ ੧੫ ਸਾਲ ਜੇਲ੍ਹ ਵਿੱਚ ਬਿਤਾਏ ਸਨ। ਉਨ੍ਹਾਂ ਦੇ ਪੁੱਤਰ ਡਾ. ਪਵਨਦੀਪ ਸਿੰਘ ਭਾਰਤ ਲਈ ਪੋਲੋ ਖੇਡਦੇ ਰਹੇ ਅਤੇ ਉਨ੍ਹਾਂ ਦੀ ਵੱਡੀ ਪੁੱਤਰੀ ਹਰਿਆਣਾ ਰਾਜ ਮਹਿਲਾ ਕਮਿਸ਼ਨ ਦੀ ਉਪ-ਚੇਅਰਮੈਨ ਹੈ। ਉਨ੍ਹਾਂ ਦੀ ਛੋਟੀ ਪੁੱਤਰੀ ਜਿਉਤਿਕਾ ਅਤੇ ਉਸ ਦਾ ਪਤੀ ਲੰਡਨ ਵਿੱਚ ਮੈਡੀਸਨ ਦੀ ਪ੍ਰੈਕਟਿਸ ਕਰਦੇ ਹਨ। ਉਨ੍ਹਾਂ ਦੀ ਪੋਤਰੀ ਸਹਿਜ ਲਾਂਬਾ ਨੇ ਹਾਲ ਹੀ ਵਿੱਚ ਕਵਿਤਾਵਾਂ ਅਤੇ ਕਹਾਣੀਆਂ ਦੀ ਇਕ ਕਿਤਾਬ ਲਿਖੀ ਹੈ। ਇਸ ਤਰ੍ਹਾਂ ਪਰਿਵਾਰ ਵਿੱਚ ਸੇਵਾ ਕਰਨ ਦਾ ਇਤਿਹਾਸ ਜਾਰੀ ਹੈ।

*"ਘੱਟ ਗਿਣਤੀ ਨਾਲ ਟਕਰਾਅ"*

*('ਅਜੀਤ', 1 ਮਾਰਚ 2003 'ਚੋਂ ਧੰਨਵਾਦ ਸਹਿਤ)*

# ਜਦੋਂ ਮੈਂ ਮਕਾਣ ਗਿਆ...

—ਡਾ. ਲਖਬੀਰ ਸਿੰਘ ਨਾਮਧਾਰੀ

ਮੈਂ ਰਾਮਪੁਰਾ ਫੂਲ ਦਾ ਨਿਵਾਸੀ ਹਾਂ। ਕੁਝ ਦਿਨ ਹੋਏ ਮੇਰੀ ਪਤਨੀ ਰਜਵੰਤ ਨੇ ਮੈਨੂੰ ਸ਼ਾਮ ਨੂੰ ਘਰ ਪਹੁੰਚਦਿਆਂ ਹੀ ਦੱਸਿਆ ਕਿ "ਦਾਰਾ ਸਿੰਘ (ਮੇਰੇ ਬਹਿਨੋਈ) ਦੇ ਲੁਧਿਆਣੇ ਵਾਲੇ ਫੁਫੜ ਜੀ ਚੜ੍ਹਾਈ ਕਰ ਗਏ ਹਨ। ਲੁਧਿਆਣੇ ਤੋਂ ਭਦੌੜ ਮਕਾਣ ਆਉਣੀ ਹੈ ਅਤੇ ਆਪਾਂ ਭਦੌੜ ਜਾਣਾ ਹੈ।" ਮੈਂ ਰਜਵੰਤ ਨੂੰ ਪੁਛਿਆ ਕਿ "ਕਿਹੜੇ ਫੁਫੜ ਜੀ ਸਨ ? ਫੁਫੜ ਜੀ ਨਾਲ ਪਹਿਲਾਂ ਕਦੀ ਜਾਣ-ਪਛਾਣ ਜਾਂ ਮੁਲਾਕਾਤ ਤਾਂ ਹੋਈ ਹੀ ਨਹੀਂ।" ਪਰ ਸਮਾਜਿਕ ਰਸਮਾਂ ਅਤੇ ਬਹਿਨੋਈ ਸਾਹਿਬ ਦੇ ਆਖੇ ਨੂੰ ਫਰਜ਼ ਸਮਝਦੇ ਹੋਏ ਅਸੀਂ ਭਦੌੜ ਜਾਣ ਦਾ ਪ੍ਰੋਗ੍ਰਾਮ ਬਣਾ ਲਿਆ। ਮਾਸੀ ਜੀ ਨੂੰ ਆਖਿਆ ਕਿ ਤੁਸੀਂ ਨਾਲ ਚੱਲੋ। ਪਰ ਉਹਨਾਂ ਦੀ ਨਵੀਂ ਆਈ ਨੂੰਹ ਨੇ ਮਿੱਠੀਆਂ ਰੋਟੀਆਂ ਪਕਾਉਣੀਆਂ ਸਨ; ਇਸ ਲਈ ਉਹਨਾਂ ਨਾਂਹ ਕਰ ਦਿਤੀ। ਮੈਂ ਅਤੇ ਰਜਵੰਤ ਦੋਵੇਂ ਕਾਰ ਤੇ ਭਦੌੜ ਨੂੰ ਚੱਲ ਪਏ।

ਅਸੀਂ ਦੋਵੇਂ ਜਾਂਦੇ-ਜਾਂਦੇ ਗੱਲਾਂ ਕਰ ਰਹੇ ਸਾਂ ਕਿ ਅੱਜ ਸਮਾਜਿਕ ਰਸਮਾਂ ਰਿਵਾਜਾਂ, ਰੀਤਾਂ ਨੂੰ ਡੂੰਘਾਈ ਨਾਲ ਦੇਖੀਏ ਤਾਂ ਕਾਫੀ ਸਮਾਜਿਕ ਰਸਮਾਂ ਭੂਤਕਾਲ ਮੁਤਾਬਕ ਉਵੇਂ ਦੀਆਂ ਉਵੇਂ ਚੱਲ ਰਹੀਆਂ ਹਨ, ਜਦੋਂਕਿ ਵਿਗਿਆਨਿਕ ਅਤੇ ਬੌਧਿਕ ਪੱਖੋਂ ਅਸੀਂ ਬਹੁਤ ਉੱਚੀਆਂ ਛਲਾਂਗਾਂ ਮਾਰ ਚੁੱਕੇ ਹਾਂ। ਕਈ ਸਮਾਜਿਕ ਰਸਮਾਂ ਨੇ ਤਾਂ ਅੱਜ ਸਮਾਜਿਕ ਕੁਰੀਤੀਆਂ ਦਾ ਰੂਪ ਧਾਰਨ ਕਰ ਲਿਆ ਹੈ। ਜੇਕਰ ਅੱਜ ਦਾ ਕੋਈ ਸਮਾਜ ਸੁਧਾਰਕ ਮਨੁੱਖ ਜਾਂ ਕੋਈ ਸਮਾਜ ਸੁਧਾਰਕ ਜਮਾਤ ਇਹਨਾਂ ਰਸਮਾਂ ਵਿੱਚ ਸੁਧਾਰ ਕਰਨਾ ਚਾਹੁੰਦੀ ਹੈ ਤਾਂ ਅੱਜ ਦੇ ਬਜ਼ੁਰਗ ਇਹਨਾਂ ਪਿਤਾ ਪੁਰਖੀ ਰਸਮਾਂ ਨੂੰ ਤੋੜਨ ਦੇ ਵਿਰੋਧ ਵਿੱਚ ਖੜ੍ਹ ਜਾਂਦੇ ਹਨ। ਭਾਵੇਂ ਅੱਜ ਦੇ ਅਗਾਂਹ ਵਧੂ ਪਰਿਵਾਰਾਂ ਨੇ ਰਸਮਾਂ ਪ੍ਰਤੀ ਆਪਸੀ ਸਮਝੌਤੇ ਕਰ ਲਏ ਹਨ ਪਰ ਅਜੇ ਸਖ਼ਤ ਉਸਾਰੂ ਕਦਮਾਂ ਦੀ ਲੋੜ ਹੈ।

ਅਸੀਂ ਵਿਚਾਰ ਕਰ ਰਹੇ ਸਾਂ ਕਿ ਅੱਜ ਸਾਡੇ ਸਮਾਜ ਵਿੱਚ ਜਦੋਂ ਕਿਸੇ ਬਜ਼ੁਰਗਾਂ ਦੀ ਮੌਤ ਹੋ ਜਾਂਦੀ ਹੈ ਤਾਂ ਉਸਦੇ ਸਾਰੇ ਸਕੇ-ਸਬੰਧੀਆਂ, ਯਾਰਾਂ, ਦੋਸਤਾਂ, ਨਜ਼ਦੀਕੀਆਂ ਨੂੰ ਸਸਕਾਰ ਤੇ ਪਹੁੰਚਣ ਲਈ ਬੁਲਾਇਆ ਜਾਂਦਾ ਹੈ। ਫਿਰ ਇਕ ਦਿਨ ਛੱਡ ਕੇ ਫੁਲ ਚੁਗਣ ਲਈ ਸਾਰੇ ਆਉਂਦੇ ਹਨ। ਫਿਰ ਇਕ ਦਿਨ ਬਾਅਦ ਸਾਰੇ ਰਿਸ਼ਤੇਦਾਰਾਂ ਅਤੇ ਯਾਰਾਂ ਦੋਸਤਾਂ ਸਮੇਤ ਮਕਾਣ ਆਉਂਦੀ ਹੈ। ਤੇ ਫਿਰ ਰੱਬ ਨੂੰ ਪਿਆਰਾ ਹੋ ਜਾਣ ਵਾਲੇ ਦੇ ਸਹੁਰੇ ਘਰ, ਸਾਰੇ ਸਾਕ ਸਬੰਧੀ ਇਕੱਠੇ ਹੋ ਕੇ ਮਕਾਣ ਜਾਂਦੇ ਹਨ। ਦਸਵੇਂ ਦਿਨ ਭੋਗ ਤੇ ਵੀ ਵੱਧ ਤੋਂ ਵੱਧ ਇਕੱਠ ਹੁੰਦਾ ਹੈ। ਫਿਰ ਹਰਦੁਆਰ ਜਾਂ ਕੀਰਤਪੁਰ ਸਾਹਿਬ ਫੁਲ ਪਾਉਣ ਲਈ ਤਿੰਨ-ਚਾਰ ਗੱਡੀਆਂ ਭਰ ਕੇ ਜਾਂਦੀਆਂ ਹਨ। ਹੋਰ ਬਹੁਤ ਸਾਰੀਆਂ ਨਿੱਕੀਆਂ-ਵੱਡੀਆਂ ਰਸਮਾਂ ਨੂੰ ਨਾ ਵੀ ਛੇੜੀਏ ਤਾਂ ਇਹ ਮੁੱਖ ਰਸਮਾਂ ਵਿੱਚ ਹੀ ਯੁਗ ਮੁਤਾਬਕ ਬੇਹੱਦ ਤਰੁੱਟੀਆਂ ਹਨ। ਗੁਰੂਆਂ ਅਤੇ ਸਮਾਜ ਸੁਧਾਰਕਾਂ ਨੇ ਵੀ ਇਹਨਾਂ ਰਸਮਾਂ ਤੇ ਉਂਗਲ ਉਠਾਈ ਹੈ। ਅੱਜ ਤਰਕਸ਼ੀਲ ਸੋਸਾਇਟੀ ਵੀ ਇਹਨਾਂ ਰਸਮਾਂ ਦੇ ਪੂਰਾ ਵਿਰੋਧ ਵਿੱਚ ਖੜ੍ਹੀ, ਹੈ ਅਤੇ ਸਾਡੇ ਨਾਮਧਾਰੀ ਸਮਾਜ ਵਿੱਚ ਇਹਨਾਂ ਫਾਲਤੂ ਰਸਮਾਂ ਨੂੰ ਤਿਲਾਂਜਲੀ ਦੇ ਕੇ ਮੁੱਖ ਅਤੇ ਯੁਗ ਮੁਤਾਬਕ ਯੋਗ ਰਸਮਾਂ ਦੀ ਹੀ ਪਾਲਣਾ ਕੀਤੀ ਜਾਂਦੀ ਹੈ।

ਜੇਕਰ ਅੱਜ ਅਸੀਂ ਸਾਡੀ ਅਤੇ ਸਾਡੇ ਦੇਸ਼ ਦੀ ਆਰਥਿਕ ਸਥਿਤੀ, ਮਹਿੰਗਾਈ ਦੇ ਯੁਗ, ਵੇਲੇ ਕੰਮਾਂ ਕਾਰਾਂ, ਟਰੈਫਿਕ ਸਮੱਸਿਆਵਾਂ ਅਤੇ ਦਿਨੋ ਦਿਨ ਵਧ ਰਹੇ ਐਕਸੀਡੈਂਟਾਂ ਵੱਲ ਵਿਸ਼ਾਲਤਾ ਨਾਲ ਨਜ਼ਰ ਮਾਰੀਏ ਅਤੇ ਇਸ ਗੱਲ ਨੂੰ ਚੰਗੀ ਤਰਾਂ ਸਮਝ ਲਈਏ ਕਿ ਭਾਰਤ ਵਿੱਚ ਇਕ ਮਿੰਟ ਵਿੱਚ ੩੭ ਆਦਮੀ ਔਰਤਾਂ ਮਰ ਜਾਂਦੇ ਹਨ ਤਾਂ ਅੱਜ ਹੀ ਅਸੀਂ ਅਯੋਗ ਸਮਾਜਿਕ ਰਸਮਾਂ ਨੂੰ ਵਿਗਿਆਨਕ ਯੁਗ ਦੇ ਹਾਣ ਦਾ ਕਰਨ ਲਈ ਉਸਾਰੂ ਅਤੇ ਦ੍ਰਿੜ ਕਦਮ ਚੁਕਾਂਗੇ। ਜਿਥੇ ਮਨੁੱਖ ਨੂੰ ਦੋ ਘੰਟੇ ਦੀ ਵੇਹਲ ਨਹੀਂ ਉੱਥੇ ਮਰਗ ਹੋ ਜਾਣ 'ਤੇ ਉਹੀ ਸਾਵੇਂ ਆਦਮੀ ੧੦-੧੦ ਦਿਨ ਇਧਰ ਉਧਰ ਤੁਰੇ ਫਿਰਦੇ ਹਨ। ਅਰਥਿਕ ਪੱਖੋਂ ਗਰੀਬ ਆਦਮੀਆਂ ਲਈ ਤਾਂ ਮਰਗ ਕਿਰਾਏ ਭਾੜੇ, ਕੱਪੜੇ, ਭਾਂਡੇ ਅਤੇ ਗਹਿਣਿਆਂ ਦੇ ਲੈਣ ਦੇਣ ਕਰਕੇ ਭਾਰੀ ਆਫਤ ਬਣਕੇ ਆਉਂਦੀ ਹੈ।

ਕਿੰਨਾ ਚੰਗਾ ਹੋਵੇ ਜੇਕਰ ਸਸਕਾਰ ਤੋਂ ਦਸਵੇਂ ਦਿਨ ਬਾਅਦ ਭੋਗ ਸਮੇਂ ਚੜ੍ਹਾਈ ਕਰ ਜਾਣ ਵਾਲੇ ਦੇ ਜੀਵਨ ਤੋਂ ਯੋਗ ਸਿਖਿਆ ਲੈ ਕੇ, ਸਮਾਜ ਸੁਧਾਰਕ ਅਤੇ ਵਿਗਿਆਨਕ ਭਾਸ਼ਣ ਸੁਣਕੇ, ਯੁਗ ਮੁਤਾਬਕ, ਨਵੇਂ ਉਸਾਰੂ ਨਿਯਮਾਂ ਮੁਤਾਬਕ ਚੱਲ ਕੇ ਅਸੀਂ ਘਰ ਆ ਜਾਇਆ ਕਰੀਏ। ਕੀਰਤਪੁਰ ਜਾਂ ਹਰਦੁਆਰ ਜਾਕੇ ਦੁਰਘਟਨਾਵਾਂ ਅਤੇ ਆਰਥਿਕ ਸ਼ੋਸ਼ਣ

ਤੋਂ ਬਚਣ ਲਈ ਬੇਹਤਰ ਹੈ ਅਸੀ ਕੋਲ ਜਾਂਦੇ ਰਜਵਾਹੇ (ਸੂਏ ਜਾਂ ਨਹਿਰ) ਵਿਚ ਹੀ ਸਾਰੀ ਰਾਖ ਤਾਰ ਆਇਆ ਕਰੀਏ।

ਮੇਰੇ ਅਤੇ ਮੇਰੀ ਪਤਨੀ ਦੇ ਅਜਿਹੇ ਵਿਚਾਰ ਸਾਂਝੇ ਕਰਦਿਆਂ ਭਦੌੜ ਆ ਗਿਆ। ਅਸੀਂ ਘਰ ਪਹੁੰਚੇ। ਜਾਣ ਪਛਾਣ ਵਾਲਿਆਂ ਨੂੰ ਮਿਲੇ। ਰਜਵੰਤ ਔਰਤਾਂ ਵਾਲੇ ਪਾਸੇ ਚਲੀ ਗਈ ਅਤੇ ਮੈਂ ੩੦-੩੫ ਕੁ ਸਮਝਦਾਰ ਪੜ੍ਹੇ ਲਿਖੇ ਆਦਮੀਆਂ ਅੱਗੇ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਬੁਲਾ ਕੇ ਬੈਠ ਗਿਆ। ਗੱਲਾਂ ਦੁਰਘਟਨਾਵਾਂ ਵਿੱਚ ਹੱਡੀਆਂ ਟੁੱਟਣ ਅਤੇ ਵਧੀਆ ਇਲਾਜ ਕਰਾਉਣ ਦੀਆਂ ਹੋ ਰਹੀਆਂ ਸਨ। ਹਰ ਕੋਈ ਆਪਣੇ ਨਾਲ ਬੀਤੀ ਜਾਂ ਅੱਖੀਂ ਦੇਖੀ ਦੁਰਘਟਨਾ ਦੀ ਗੱਲ ਸੁਣਾ ਰਿਹਾ ਸੀ। ਮੈਂ ਸੋਚ ਰਿਹਾ ਸਾਂ ਕਿ ਸ਼ਾਇਦ ਫੁਫੜ ਜੀ ਵੀ ਦੁਰਘਟਨਾ ਦਾ ਸ਼ਿਕਾਰ ਹੋ ਗਏ ਹੋਣ। ਪਰ ਜਲਦੀ ਹੀ ਵਿਸ਼ਾ ਬਦਲ ਕੇ ਗੁਰੂਆਂ, ਦੇਸ਼ ਭਗਤਾਂ ਅਤੇ ਲੋਟੂ ਅੰਧ ਵਿਸ਼ਵਾਸੀ ਬਾਬਿਆਂ ਦਾ ਸ਼ੁਰੂ ਹੋ ਗਿਆ। ਇਕ-ਇਕ ਕਰਕੇ ਵਿਸ਼ੇ ਬਦਲਦੇ ਰਹੇ। ਪਰ ਜਿਸ ਦੇ ਸਬੰਧ ਵਿੱਚ ਇਹ ਇਕੱਠ ਹੋਇਆ ਸੀ ਉਸਦੀ ਡੇਢ ਘੰਟਾ ਬੀਤਣ ਤੇ ਇਕ ਵੀ ਗੱਲ ਨਾ ਚੱਲੀ। (ਹੋ ਸਕਦਾ ਹੈ ਮੇਰੇ ਪਹੁੰਚਣ ਤੋਂ ਪਹਿਲਾਂ ਹੋ ਚੁੱਕੀਆਂ ਹੋਣ)

ਸਭ ਨੇ ਦੁੱਧ ਚਾਹ ਪੀ ਲਿਆ। ਫਿਰ ਦੋ ਪ੍ਰਕਾਰ ਦੀ ਸਬਜ਼ੀ, ਦਾਲ, ਰੈਤਾ, ਪ੍ਰਸ਼ਾਦ ਅਤੇ ਸਲਾਦ ਵਗੈਰਾ ਨਾਲ ਪਰੋਸਿਆ ਖਾਣਾ ਖਾ ਲਿਆ। ਜਦੋਂ ਉਥੋਂ ਉਠੇ ਤਾਂ ਮੈਂ ਬਹਿਨੋਈ ਸਾਹਿਬ ਜੀ ਦੀ ਭੂਆ ਨਾਲ ਅਫਸੋਸ ਕਰਨ ਅਤੇ ਮੌਤ ਦਾ ਕਾਰਨ ਪੁੱਛਣ ਹੀ ਲੱਗਿਆ ਸਾਂ ਤਾਂ ਭੂਆ ਜੀ ਨੂੰ ਕਿਸੇ ਸੱਜਣ ਨੇ ਬੁਲਾ ਲਿਆ ਅਤੇ ਮੇਰੀ ਗੱਲ ਵਿਚੇ ਹੀ ਰਹਿ ਗਈ। ਅਸੀਂ ਵਾਪਿਸ ਆ ਗਏ ਜਦੋਂ ਘਰ ਆਏ ਨੂੰ ਮਾਸੀ ਜੀ ਨੇ ਪੁਛਿਆ ਕਿ "ਮੌਤ ਕਿਵੇਂ ਹੋ ਗਈ ਸੀ ? ਤਾਂ ਮੈਂ ਚੁੱਪ ਸਾਂ ...।

*ਮਹਿਰਾਜ ਬਸਤੀ, ਰਾਮਪੁਰਾ ਫੂਲ*

*ਬਠਿੰਡਾ- 151103*

## ਹੰਕਾਰ

ਬਹੁਤ ਸਾਰੇ ਲੋਕ ਅਜਿਹੇ ਹੁੰਦੇ ਹਨ ਜੋ ਅਗਿਆਨੀ ਹੁੰਦੇ ਹੋਵੇ ਵੀ ਆਪਣੇ ਹੰਕਾਰ ਕਾਰਨ ਆਪਣੇ ਆਪ ਨੂੰ ਸੰਪੂਰਨ ਸਮਝਦੇ ਹਨ, ਇਤਨਾ ਹੀ ਨਹੀਂ ਬਲਕਿ ਦੂਸਰਿਆਂ ਨੂੰ ਵੀ ਆਪਣੇ ਮੋਢਿਆਂ 'ਤੇ ਲਿਜਾਣ ਨੂੰ ਤਿਆਰ ਹੋ ਜਾਂਦੇ ਹਨ। ਜਦੋਂ ਅੰਨ੍ਹਾਂ ਅੰਨ੍ਹੇ ਦੀ ਅਗਵਾਈ ਕਰਦਾ ਹੈ ਤਾਂ ਦੋਨੋਂ ਹੀ ਖਾਈ ਵਿਚ ਡਿਗਦੇ ਹਨ।

*—ਸਵਾਮੀ ਵਿਵੇਕਾਨੰਦ*

# ਵਰਿਆਮ ਨੂੰ ਸਹਿਯੋਗ

**ਡਾ. ਕਰਤਾਰ ਸਿੰਘ ਸੂਰੀ ਯਮਨਾਨਗਰ ਹਰਿਆਣਾ** ਪੰਜਾਬੀ ਦੇ ਪ੍ਰਸਿੱਧ ਵਿਦਵਾਨ ਅਤੇ ਪੰਜਾਬੀ ਸਾਹਿਤ ਦੇ ਪਿਤਾਮਾ ਸ. ਨਾਨਕ ਸਿੰਘ ਜੀ ਦੇ ਪਲੇਠੇ ਸਪੁੱਤਰ ਹਨ ਵਰਿਆਮ ਦੀ ਸਦਾ ਚੜ੍ਹਦੀ ਕਲਾ ਵਾਸਤੇ ਯਾਚਨਾ ਕਰਦੇ ਹੋਏ ਮਾਇਆ ਭੇਜਦੇ ਹਨ। ੫੦੦-੦੦

**ਡਾ. ਕੁਲਵੰਤ ਕੌਰ ਪਟਿਆਲਾ** ਪੰਜਾਬੀ ਸਾਹਿਤ ਅਤੇ ਪੱਤਰਕਾਰੀ ਵਿੱਚ ਪ੍ਰਸਿੱਧ ਨਾਮ ਹੈ। ਵਰਿਆਮ ਨਾਲ ਸਦਾ ਹਿਤ ਰਖਦੇ ਹਨ। ਵਰਿਆਮ ਵਾਸਤੇ ਸਹਿਯੋਗ ਭੇਜਿਆ ਹੈ। ੫੦੦-੦੦

**ਸ. ਸਵਰਨ ਸਿੰਘ ਸਿਆਨ ਇੰਗਲੈਂਡ** ਦੇ ਸ਼ਹਿਰ ਮੇਡਨ ਹੈ ਦੇ ਨਿਵਾਸੀ ਹਨ। ਇਸ ਸਾਲ ਨਾਮਧਾਰੀ ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ਦੀ ਸੇਵਾ ਇਹਨਾਂ ਵਲੋਂ ਕੀਤੀ ਗਈ ਹੈ। ਵਰਿਆਮ ਦੀ ਚੜ੍ਹਦੀ ਕਲਾ ਵਾਸਤੇ ਮਾਇਆ ਭੇਜੀ ਹੈ। ੧੦੦੦-੦੦

**ਐਸ.ਡੀ.ਓ. ਸ. ਹਰਦਿਆਲ ਸਿੰਘ ਮਜੀਠੀਆ** ਜਲੰਧਰ ਵਲੋਂ ਆਪਣੀ ਸਪੁਤਰੀ ਐਨਜੀਨਅਰ ਰਮਨਪ੍ਰੀਤ ਕੌਰ ਦੇ ਆਨੰਦ ਕਾਰਜ ਦੀ ਖੁਸ਼ੀ ਵਿੱਚ। ੫੦੧-੦੦

**ਸ. ਭੁਪਿੰਦਰ ਸਿੰਘ ਮਣੂਕ ਕੈਨੇਡਾ** ਨਿਵਾਸੀ ਹੋਰਾਂ ਵਰਿਆਮ ਦੀ ਚੜ੍ਹਦੀ ਕਲਾ ਵਾਸਤੇ। ੧੩੫੦-੦੦

**ਸ. ਕੁਲਦੀਪ ਸਿੰਘ ਮਠਾੜੂ, ਬੰਡਾ** (ਸ਼ਾਹਜਹਾਨ ਪੁਰ ਯੂ. ਪੀ) ਵਲੋਂ ਬੰਡੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੀ ਖੁਸ਼ੀ ਵਿੱਚ। ੨੫੦-੦੦

**ਸ. ਧਰਮ ਸਿੰਘ ਐਡੀਸ਼ਨਲ ਜ਼ਿਲਾ ਜੱਜ ਮਾਨਸਾ** ਵਲੋਂ ਦੋਹਤਾ ਤਨਵੀਰ ਸਿੰਘ ਦੀ ਜਨਮ ਦੀ ਖੁਸ਼ੀ ਵਿੱਚ ਵਰਿਆਮ ਦੀ ਚੜ੍ਹਦੀ ਕਲਾ ਵਾਸਤੇ। ੧੦੦੦-੦੦

**ਸ. ਬਲਵਿੰਦਰ ਸਿੰਘ (ਸਪੁੱਤਰ ਸ. ਚਰਨ ਸਿੰਘ)** ਬਸਤੀ ਭੂਰੇ ਖਾਂ, ਪ੍ਰੀਤ ਨਗਰ ਜਲੰਧਰ ਨਮਿਤ ਪਾਏ ਭੋਗ ਸਮੇਂ ਪਰਿਵਾਰ ਵਲੋਂ। ੨੦੦-੦੦

**ਸ. ਲਾਭ ਸਿੰਘ ਹੈਦਰਾਬਾਦ** ਵਲੋਂ ਆਪਣੀ ਸੁਪਤਨੀ ਸ੍ਰੀਮਤੀ ਅੰਮ੍ਰਿਤ ਕੌਰ ਦੀ ਜੀਵ ਆਤਮਾ ਨਮਿਤ ਰਖੇ ਪਾਠ ਦੇ ਭੋਗ ਸਮੇਂ ਸਹਾਇਤਾ ਵਜੋਂ ਭੇਜੇ। ੧੦੦-੦੦

**ਪ੍ਰਸਿੱਧ ਫੋਟੋਗਰਾਫਰ ਅਤੇ ਪੱਤਰਕਾਰ ਸ. ਜੈਤੇਗ ਸਿੰਘ ਅਨੰਤ** ਅਜ ਕਲ ਕੈਨੇਡਾ ਤੋਂ ਭਾਰਤ ਆਏ ਹਨ। ਉਹਨਾਂ ਵਰਿਆਮ ਦੇ ਪ੍ਰੇਮ ਨੂੰ ਮੁੱਖ ਰਖਦਿਆਂ ੧੧੦੦-੦੦ ਰੁਪਏ ਭੇਜੇ ਹਨ।

**ਸ. ਮਹਿੰਦਰ ਸਿੰਘ N.D. ੧੯ ਵਿਸ਼ਵ ਗਾਰਡਨ** ਨਵੀਂ ਦਿਲੀ ਆਪਣੀ ਫੈਕਟਰੀ ਵਿੱਚ ਹਵਣ ਕਰਾਉਣ ਸਮੇਂ। ੫੦-੦੦

**ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਸਿਰਸਾ** ਵਰਿਆਮ ਦੀ ਚੜ੍ਹਦੀ ਕਲਾ ਵਾਸਤੇ। ੫੦-੦੦

# ਫੁੱਲ—ਕਿਸਮਤ ਜੁਦਾ ਜੁਦਾ !

—ਕੇ.ਐਸ. ਭੰਮਰਾ

ਦੋ ਫੂਲ ਸਾਥ ਟੂਟੇ, ਕਿਸਮਤ ਜੁਦਾ ਜੁਦਾ ਹੈ।
ਏਕ ਕਾ ਬਨਾ ਹੈ ਸਿਹਰਾ, ਏਕ ਦਾਰ ਪਰ ਚੜਾ ਹੈ

ਫੁੱਲ ਕਿਸੇ ਦਾ ਕੀ ਸੁਆਰਦੇ ਹਨ, ਨਾ ਉਹ ਖਾਣ ਦੇ ਕੰਮ ਆ ਸਕਦੇ ਹਨ ਤੇ ਨਾ ਪਹਿਨਣ ਦੇ; ਪਰੰਤੂ ਸਭ ਨੂੰ ਚੰਗੇ ਜ਼ਰੂਰ ਲਗਦੇ ਹਨ। ਚੰਗਾ ਲਗਣਾ ਇਕ ਵਡਾ ਰੂਹਾਨੀ ਗੁਣ ਹੈ। ਕਿਸੇ ਫੁਲਵਾੜੀ ਦਾ ਸਿੰਚਨ ਕਰਨਾ ਉਸ ਮਾਲਕ ਦੇ ਨਾਲ ਨਾਲ ਸੈਰ ਕਰਨ ਦੇ ਬਰਾਬਰ ਹੈ। ਜਿਹੜੇ ਆਦਮੀ ਇਸ ਸੰਪੂਰਨਤਾ ਤਕ ਅੱਪੜ ਗਏ ਹੋਣ, ਉਹ ਆਦਮੀ ਸੁਰਗੀ ਬਾਦਸ਼ਾਹੀ ਨਾਲੋਂ ਫੁਲ ਬਗੀਚਿਆਂ ਦਾ ਮਾਲੀ ਬਣਨਾ ਪਸੰਦ ਕਰੇਗਾ। ਜਿਹੜੇ ਲੋਕੀ ਸੁਰਗ ਦਾ ਪਤਾ ਪੁਛਦੇ ਹਨ, ਉਹਨਾਂ ਨੂੰ ਫੁਲਵਾੜੀ ਵਲ ਜੀ ਭਰ ਕੇ ਵੇਖ ਲੈਣਾ ਚਾਹੀਦਾ ਹੈ।

ਫੁੱਲ ਮਨੁੱਖ ਦੇ ਜੀਵਨ ਮਰਨ ਦੇ ਸਾਥੀ ਹਨ।

ਯੂਰਪ ਵਿਚ ਭਾਵੇਂ ਫੁਲ ਬਹੁਤ ਹੀ ਮਹਿੰਗੇ ਹਨ। ਠੰਡੀਆਂ ਵਿੱਚ ਭਾਵੇਂ ਫੁੱਲ ਆਮ ਨਹੀਂ ਮਿਲਦੇ ਫੇਰ ਵੀ ਫੁੱਲਾਂ ਦੀ ਕਮੀ ਨਹੀਂ ਹੁੰਦੀ। ਲੋਕ ਸ਼ਮਸ਼ਾਨ ਭੂਮੀ ਤੇ ਉਸ ਬੰਦੇ ਦੇ ਨਾਮ ਪਰ ਫੁਲ ਬੇਅੰਤ ਰਖਦੇ ਹਨ। ਹਰ ਕੋਈ ਅਫਸੋਸ ਕਰਨ ਗਿਆ, ਉਹਨਾਂ ਫੁੱਲਾਂ ਨੂੰ ਵੇਖ ਕੇ ਇਕ ਹੌਕਾ ਲੈਂਦਾ ਹੈ। ਫੁੱਲ ਮਿੱਟੀ ਵਿੱਚ ਡਿਗ ਪਵੇ ਤਾਂ ਰੁਲ ਜਾਂਦਾ ਹੈ, ਇਹ ਹੀ ਫੁੱਲ ਟਾਹਣੀ ਤੇ ਸਜਿਆ ਹੋਇਆ ਹੋਵੇ, ਵੇਖਣ ਵਾਲੇ ਹਰ ਇਨਸਾਨ ਨੂੰ ਟਹਿਕਦੇ ਰਹਿਣ ਦਾ ਹਰ ਪਲ ਜੀਉਣ ਦਾ ਸੁਨੇਹਾ ਦਿੰਦਾ ਹੈ। ਨਾ ਆਸਮਾਨ ਫੁੱਲ ਸਿਤਾਰਿਆਂ ਬਿਨਾਂ ਆਕਾਸ਼ ਸਜ ਸਕਦਾ ਹੈ ਅਤੇ ਨਾ ਹੀ ਧਰਤੀ ਦਾ ਫੁੱਲਾਂ ਬਿਨਾਂ ਸ਼ਿੰਗਾਰ ਸੰਪੂਰਨ ਹੁੰਦਾ ਹੈ।

ਭਾਈ ਵੀਰ ਸਿੰਘ ਜੀ ਫੁੱਲ ਤੋੜਨ ਵਾਲੇ ਨੂੰ "ਫੁੱਲਾਂ ਦੇ ਮੂੰਹ ਆਵਾਜ਼" ਵਿੱਚ ਕਹਿੰਦੇ ਹਨ—

ਡਾਲੀ ਨਾਲੋਂ ਤੋੜ ਨਾ ਸਾਨੂੰ, ਅਸੀਂ ਹੱਟ ਮਹਿਕ ਦੀ ਲਾਈ,
ਲੱਖ ਗਾਹਕ ਜੇ ਲੰਘਿਆ ਇਥੋਂ, ਖਾਲੀ ਇਕ ਨਾ ਜਾਈ।
ਤੂੰ ਇਕ ਤੋੜ ਕੇ ਲੈ ਗਿਓਂ, ਤਾਂ ਇਕ ਜੋਗਾ ਰਹਿ ਜਾਈ,
ਉਹ ਭੀ ਝਲਕ ਪਲਕ ਦਾ ਮੇਲਾ, ਰੂਪ ਮਹਿਕ ਨੱਸ ਜਾਈ।

ਸਾਡਾ ਰੱਬ ਗੂੰਗਾ ਨਹੀਂ ਹੈ ਦਰਅਸਲ ਅਸੀਂ ਆਪ ਹੀ ਬੋਲ਼ੇ ਹਾਂ। ਉਸ ਦੀਆਂ ਉਚੀਆਂ ਆਵਾਜ਼ਾਂ ਸੁਣਨਾ 'ਚ ਵੀ ਅਸਮਰੱਥ ਹਾਂ। ਮੇਰੇ ਅਕਾਲ ਪੁਰਖ ਜੀ! ਜਿਨਾਂ ਪਾਸ ਸਬਰ ਵੀ ਨਹੀਂ ਹੈ, ਉਹ ਲੋਕ ਕਿਨੇ ਗਰੀਬ ਹੋਣਗੇ। ਜਿਨਾਂ ਪਾਸ ਦੁਨੀਆਂ ਦੀ ਦੌਲਤ ਹੈ, ਉਹ ਦਰਅਸਲ ਕੰਗਾਲ ਹਨ। ਸੰਸਾਰ ਦੇ ਅਸਲ ਅਮੀਰ ਉਹੋ ਮਨੁੱਖ ਹਨ, ਜਿਨ੍ਹਾਂ ਪਾਸ "ਤੂੰ" ਹੈ। ਇਹਦੇ ਵਿੱਚ ਬੱਚਿਆਂ ਲਈ ਪਿਆਰ ਹੈ, ਪਤਨੀ ਲਈ ਪ੍ਰੇਮ ਹੈ, ਮਾਤਾ ਲਈ ਸਤਿਕਾਰ ਹੈ, ਸਾਥੀਆਂ ਲਈ ਵਫ਼ਾ ਹੈ, ਮਨੁੱਖਤਾ ਲਈ ਦਰਦ ਹੈ, ਜਵਾਨੀ ਲਈ ਜੋਸ਼ ਹੈ, ਗੁਲਾਮੀ ਲਈ ਘਿਰਨਾ ਹੈ, ਜ਼ੁਲਮ ਲਈ ਤਲਵਾਰ ਹੈ, ਹੁਸਨ ਲਈ ਕਦਰ ਹੈ, ਰੂਪ ਲਈ ਰਸ ਹੈ, ਇਨਸਾਫ਼ ਲਈ ਕੁਰਬਾਨੀ ਹੈ।

ਜੋ ਮੁਸਕਰਾਉਣਾ ਹੀ ਨਹੀਂ ਜਾਣਦਾ ਉਹ ਅਧੂਰਾ ਆਦਮੀ ਹੈ। ਪਰ ਕੁਝ ਲੋਕ ਅਜਿਹੇ ਹੁੰਦੇ ਹਨ ਨਿੱਘੇ ਨਿੱਘੇ ਪਿਆਰ ਵਾਲੇ, ਮੁਸਕਰਾਉਂਦੇ ਹੋਏ ਚਿਹਰੇ ਵਾਲੇ, ਹਾਸਿਆਂ ਨਾਲ ਘਰ ਭਰ ਦੇਣ ਵਾਲੇ—ਇਕ ਪਲ ਦੀ ਮੁਲਾਕਾਤ ਲਈ ਤੁਹਾਨੂੰ ਉਮਰ ਭਰ ਲਈ ਆਪਣਾ ਬਣਾ ਲੈਣਗੇ। ਸੂਫੀ ਸ਼ੇਖ ਸ਼ਾਅਦੀ ਦਾ ਇਕ ਸ਼ੇਅਰ ਹੈ

ਅਗਰ ਹਨਜਲ ਖੁਰੀ ਆਜ਼ ਅਜਤਿ ਖੁਸ਼ਰੂ
ਬਿਤ ਆਜ਼ ਸ਼ਰੀਨੀ ਆਜ਼ ਦਸਤਿ ਤੁਰਸ਼ਰੂ

ਭਾਵ—ਮੁਸਕਰਾਉਂਦੇ ਹੋਏ ਜਾਂ ਹੱਸਦੇ ਹੋਏ ਮਨੁੱਖ ਤੋਂ ਕੌੜਾ ਤੁੰਮਾ ਜੇ ਲੈ ਕੇ ਖਾਣਾ ਪਵੇ ਤਾਂ ਖਾ ਲਓ, ਪਰ ਜਿਸ ਮਨੁੱਖ ਦੇ ਮੱਥੇ ਤੇ ਅਕਸਰ ਪਏ ਰਹਿਣ ਉਸ ਕੋਲੋਂ ਮਠਿਆਈ ਲੈ ਕੇ ਵੀ ਨਾ ਖਾਣੀ ਚਾਹੀਦਾ ਹੈ।

ਇਹ ਫੁਲ ਹੋਰ ਹਨ। ਹਰਦੁਆਰ ਜੇ ਚਲਦੇ ਪਾਣੀ ਵਿੱਚ ਇਕ ਕੰਢੇ ਤੇ ਸਾਫ਼ ਸੁਥਰੇ ਪਾਣੀ ਵਿੱਚ ਨਜ਼ਰ ਆ ਰਹੀਆਂ ਮੱਛੀਆਂ ਜੋ ਬੜੇ ਆਰਾਮ ਨਾਲ ਕਲੋਲ ਕਰਦੀਆਂ ਹਨ ਕੋਈ ਡਰ ਨਹੀਂ ਹੈ ਕਿ ਕੋਈ ਕੁੰਡੀ ਪਾਏਗਾ, ਜਾਂ ਜਾਲੀ ਲਾ ਕੇ ਫਾਹੇ ਲਾਏਗਾ। ਇਹ ਬੇਪਰਵਾਹ ਹਨ, ਪਰ ਇਹਨਾਂ ਦੇ ਪੈਰਾਂ ਤਲੇ ਫੁੱਲ ਪਏ ਹਨ। ਇਹ ਫੁਲ ਉਹ ਹਨ ਜਿਹੜੇ ਕਦੇ ਇਹਨਾਂ ਮੱਛੀਆਂ ਵਾਗੂੰ ਨਿਡਰ ਸਨ। ਆਪਣੇ ਜੀਵਨ ਹੁਲਾਰਿਆਂ ਵਿੱਚ ਮਗਨ ਸਨ। ਇਹ ਫੁੱਲ ਉਹ ਹੀ ਹਨ ਜੋ ਬਾਗਾਂ ਦੀਆਂ ਟਾਹਣੀਆਂ ਨੂੰ ਝੂਮਦੇ ਸਨ, ਇਹ ਇਹਨਾਂ ਦੇ ਫੁੱਲ ਕੁਝ ਵੀ ਨਹੀਂ ਰਹਿੰਦਾ। ਤਾਂ ਹਨ ਜੋ ਚਲ ਵਸੇ ਸਰੀਰਾਂ ਦੇ ਆਖਰੀ ਨਿਸ਼ਾਨ ਨੂੰ ਫੁਲ ਦਾ ਨਾਮ ਦਿੱਤਾ ਹੈ। ਇਹ ਦਿਲ ਦੀਆਂ ਪੀੜਾਂ ਨੇ, ਬਿਰਹੋਂ ਦੀਆਂ ਨਪੀੜਾਂ ਨੇ, ਗਮਾਂ ਦੀਆਂ ਪੰਘਰਾਂ ਨੇ, ਹਸਰਤ ਦੀਆਂ ਅੰਗਰਾ ਨੇ, ਮਾਵਾਂ ਦੇ ਵੈਣ ਨੇ, ਭੈਣਾਂ ਦੇ ਨੈਣ ਨੇ, ਰੋਂਦੀਆਂ ਧੀਆਂ ਨੇ। ਰਤ ਰੋਂਦੇ ਜੀਆਂ ਨੇ, ਪੁਤਰ ਨੇ ਮਿਤਰ ਨੇ, ਪ੍ਰੇਮ ਵਾਲੇ ਚਿਤਾ ਨੇ, ਸਹੀਆਂ ਨੇ ਸਖੀਆਂ ਨੇ, ਪ੍ਰੇਮ ਭਰੀਆਂ ਅਖੀਆਂ ਨੇ, ਵਿਲਕਦੀਆਂ ਨਾਰਾਂ ਨੇ ਕੰਠਵੇ ਪਿਆਰਾ ਨੇ, ਵਿਲਕਦਿਆਂ ਪਿਤਾ ਨੇ, ਭਰਾਵਾਂ ਦਿਆਂ ਹਿਤਾਂ ਨੇ ਦੁਨੀਆਂ ਵਿੱਚ ਕੁਝ ਵੀ ਨਹੀਂ ਰਹਿੰਦਾ। ਜੇ ਰਹਿੰਦਾ ਹੈ ਤਾਂ ਕੇਵਲ ਉਸ ਅਕਾਲ ਪੁਰਖ ਦਾ ਨਾਮ ਹੀ ਰਹਿੰਦਾ ਹੈ

ਚੰਨ ਪੁੰਨਿਆਂ ਦਾ ਹੱਸ ਹੱਸ ਵਧੇ ਫੇਰ ਘਟੇ ਤਾਂ ਰੋਵੇ
ਅੱਧ ਖਿੜਿਆ ਫੁੱਲ ਕੋਈ ਨਾ ਤੋੜੇ ਖਿੜੇ ਤਾਂ ਹਰ ਕੋਈ ਖੋਹਵੇ
ਪੂਰੀ ਸ਼ੈ ਨੂੰ ਡਰ ਘਾਟੇ ਦਾ ਡਰ ਨ ਅੱਧੀ ਤਾਈਂ
ਰੱਬਾ ਮੇਰੇ ਪਿਆਰ ਦੀ ਮੰਜ਼ਿਲ ਪੂਰੀ ਕਦੇ ਨਾ ਹੋਈ

# ਸਾਕਾ ਨਨਕਾਣਾ ਸਾਹਿਬ ਅਤੇ ਨਾਮਧਾਰੀ

*—ਦੇਵਿੰਦਰ ਸਿੰਘ ਗਿਲ (ਜੀਆ ਨੱਥਾ)*

*ਸ੍ਰੀ ਦੇਵਿੰਦਰ ਸਿੰਘ ਗਿਲ (ਜੀਆ ਨੱਥਾ) ਨੂੰ ਇਤਿਹਾਸ ਖੋਜ ਦੀ ਲਿਲ੍ਹ ਹੈ। ਸਤਿਜੁਗ ਅਖ਼ਬਾਰ ਦੀਆਂ ਪੁਰਾਣੀਆਂ ਦੁਰਲਭ ਫਾਈਲਾਂ ਵਿਚੋਂ ਉਹਨਾਂ ਨਨਕਾਣਾ ਸਾਹਿਬ ਦੇ ਖ਼ੂਨੀ ਸਾਕੇ ਬਾਰੇ ਨਾਮਧਾਰੀ ਪੰਥ ਦੇ ਪ੍ਰਤੀਕਰਮ ਸੰਬੰਧੀ ਜਾਣਕਾਰੀ ਇਸ ਲੇਖ ਵਿਚ ਪ੍ਰਸਤੁਤ ਕੀਤੀ ਹੈ। ਰਿਕਾਰਡ ਹਿਤ ਅਸੀਂ ਛਾਪ ਰਹੇ ਹਾਂ। —ਜਗਦੀਸ਼ ਸਿੰਘ*

੨੦੦੧ ਈਸਵੀ ਵਿਚ ਸਤਿਜੁਗ (ਸਪਤਾਹਿਕ) ਅਖ਼ਬਾਰ, ਜੋ ਨਾਮਧਾਰੀਆਂ ਪੰਥ ਦਾ ਪੰਥਕ ਅਖ਼ਬਾਰ ਹੈ ਦੇ ਪ੍ਰਬੰਧਕਾਂ ਨੇ ਮਾਰਚ ਦੇ ਮਹੀਨੇ ੮੦ ਸਾਲਾ ਵਿਸ਼ੇਸ਼ ਅੰਕ ਪ੍ਰਕਾਸ਼ਤ ਕੀਤਾ ਸੀ, ਜਿਸਦੇ ਲਈ ਇਤਿਹਾਸਕ ਸਮਗਰੀ ਇਕਤਰ ਕਰਨ ਲਈ ਮੇਰੀ ਡਿਊਟੀ ਲਗਾਈ ਗਈ ਸੀ। ਉਸ ਅੰਕ ਲਈ ਮੈਟਰ ਇਕਤਰ ਕਰਨ ਲਈ ਮੈਂ ਦਿਨ ਰਾਤ ਕੰਮ ਕੀਤਾ ਅਤੇ ਦਿੱਲੀ, ਪਟਿਆਲਾ, ਫਿਰੋਜ਼ਪੁਰ ਅਤੇ ਅੰਮ੍ਰਿਤਸਰ ਅਨੇਕ ਵਾਂਰ ਗਿਆ ਅਤੇ ੧੯੨੦ ਈਸਵੀ ਦੇ ਪਹਿਲੇ ਅੰਕ ਲਭਣ ਵ੍ਰਿਚ ਸਫ਼ਲ ਹੋਇਆ ਅਤੇ ਹੋਰ ਬਹੁਤ ਕੁਝ ਲਭਿਆ ਜਿਨ੍ਹਾਂ ਤਕ ਅਜੇ ਪੰਥਕ ਵਿਦਵਾਨਾਂ ਦੀ ਪਹੁੰਚ ਨਹੀਂ ਸੀ ਹੋਈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਅਵਤਾਰ ਧਾਰਨ ਦੀ ਖ਼ਬਰ ਜੋ ਪਹਿਲੀ ਵਾਰ ੧੯੨੦ ਈਸਵੀ ਦੇ ਸਤਿਜੁਗ ਅਖ਼ਬਾਰ ਦੇ ਅੰਕ ਵਿਚ ਪ੍ਰਕਾਸ਼ਤ ਹੋਈ ਸੀ, ਉਹ ਵੀ ਮੈਂ ਲਭਣ ਵਿਚ ਸਫਲ ਹੋਇਆ ਅਤੇ ਇਸਦੇ ਨਾਲ ਹੀ ਨਨਕਾਣਾ ਸਾਹਿਬ ਦੇ ਸਾਕੇ (੨੦ ਫਰਵਰੀ ੧੯੨੧ ਈ:) ਬਾਰੇ ਨਾਮਧਾਰੀ ਪੰਥ ਦੇ ਵਿਚਾਰ ਅਤੇ ਰੋਲ ਜੋ ਨਾਮਧਾਰੀ ਪੰਥ ਨੇ ਸਾਕੇ ਬਾਰੇ ਅਦਾ ਕੀਤਾ ਸੀ, ਬਾਰੇ ਸਤਿਜੁਗ ਅਖ਼ਬਾਰ ਦੇ ੨੩ ਫਰਵਰੀ ੧੯੨੧ ਈ. ਅਤੇ ੨ ਮਾਰਚ ੧੯੨੧ ਈਸਵੀ ਦੇ ਦੋ ਅੰਕ ਪ੍ਰਾਪਤ ਹੋਏ ਜਿਹਨਾਂ ਵਿਚ ਬਿਲਕੁਲ ਨਵੀਂ ਸਮਗਰੀ ਸਾਕੇ ਬਾਰੇ ਅੰਕਿਤ ਹੈ ਅਤੇ ਅਜੇ ਤਕ ਸਾਹਿਤ ਜਗਤ ਇਸ ਤੋਂ ਅਨਜਾਣ ਹੈ। ਇਹ ੨੦੦੧ ਈਸਵੀ ਵਾਲੇ ਵਿਸ਼ੇਸ਼ ਅੰਕ ਵਿਚ ਨਹੀਂ ਛਪੀ ਸੀ ਹੁਣ ਪਹਿਲੀ ਵਾਰ ਪਾਠਕਾਂ ਨੂੰ ਇਹ ਸਮਗਰੀ ਜਾਣਕਾਰੀ ਲਈ ਦਿਤੀ ਜਾ ਰਹੀ ਹੈ, ਲੋੜ ਹੈ ਐਸੇ ਹੋਰ ਸਮਕਾਲੀ ਅਖ਼ਬਾਰਾਂ ਤੇ ਰਿਸਾਲਿਆਂ ਵਿਚੋਂ ਉਸ ਸਮੇਂ ਦੀ ਇਤਿਹਾਸਕ ਸਮਗਰੀ ਜੋ ਨਾਮਧਾਰੀ ਪੰਥ ਬਾਰੇ ਵਢਮੁਲੀ ਜਾਣਾਕਾਰੀ ਦੇਵੇ, ਕੋਈ ਵਿਦਵਾਨ ਇਕੱਤਰ ਕਰਕੇ ਪਾਠਕਾਂ ਸਾਹਮਣੇ ਲਿਆਵੇ।

ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸਮੇਂ ਵਾਪਰੇ ਸਾਕਿਆਂ ਵਿਚੋਂ ਸਭ ਤੋਂ ਘਿਨਾਉਣਾ ਨਨਕਾਣਾ ਸਾਹਿਬ ਦਾ ਸਾਕਾ ਸੀ ਜਿਸ ਵਿਚ ਸਤਿਜੁਗ ਅਖ਼ਬਾਰ ਅਨੁਸਾਰ ੧੯੫ ਸਿੰਘ ਸ਼ਹੀਦ ਹੋਏ ਸਨ ਜਿਹਨਾਂ ਵਿਚ ੧੫ ਨਾਮਧਾਰੀ ਸਿੱਖ ਵੀ ਸਨ ਜੋ ਸ਼ਹੀਦ ਹੋਏ ਜਿਸਦਾ ਜ਼ਿਕਰ ੨੦ ਫਗਣ ੧੯੭੭ ਬਿ. ੨ ਮਾਰਚ ੧੯੨੧ ਈ: ਦੇ ਅੰਕ ਵਿਚ ਆਇਆ ਹੈ, ਫਿਰ ਨਾਮਧਾਰੀ ਪੰਥ ਨੇ ਮਹੰਤ ਨਰੈਣਦਾਸ ਦੇ ਖਿਲਾਫ਼ ਅਤੇ ਸ਼ਹੀਦ ਸਿੰਘਾਂ ਦੇ ਹੱਕ ਵਿਚ ਲਾਹੌਰ ਧਰਮਸ਼ਾਲਾ ਵਿਚ ਇਕੱਤਰ ਹੋ ਕੇ ਗੁਰਮਤਾ ਸੋਧਿਆ ਸੀ। ਇਸ ਤੋਂ ਬਿਨਾਂ ਉਸ ਸਮੇਂ ਕਾਂਗਰਸ ਪਾਰਟੀ ਨੇ ਵੀ ਮਹੰਤ ਦੇ ਖਿਲਾਫ਼ ਮਤਾ ਪਾਸ ਕੀਤਾ ਸੀ। ਇਸ ਅਨਮੋਲ ਜਾਣਕਾਰੀ ਬਾਰੇ ਅਜੋਕੇ ਸਮੇਂ ਵਿਚ ਅਜੇ ਤਕ ਸਾਹਿਤ ਜਗਤ ਅਨਜਾਣ ਰਿਹਾ ਹੈ, ਸਿਰਫ਼ ਤਰਨ ਸਿੰਘ ਵਹਿਮੀ ਦੇ ਰਚਿਤ ਜੱਸ ਜੀਵਨ ਗਰੰਥ ਦੇ ਦੂਜੇ ਹਿਸੇ ਦੇ ਸਫਾ ੯ ਤੇ ਇਸ ਬਾਰੇ ਇਹੋ ਦਰਜ ਹੈ ਕਿ ਮਹੰਤ ਨਰੈਣ ਦਾਸ ਇਸ ਸਾਕੇ ਤੋਂ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਗੁਰਦੁਆਰੇ ਦੀਆਂ ਚਾਬੀਆਂ ਲੈ ਕੇ ਆਇਆ ਸੀ ਪਰੰਤੂ ਸਤਿਗੁਰੂ ਜੀ ਨੇ ਚਾਬੀਆਂ ਲੈਣ ਤੋਂ ਇਨਕਾਰ ਕਰ ਦਿਤਾ ਸੀ। ਆਸ ਹੈ ਕਿ ਪਾਠਕ ਮੇਰੇ ਇਸ ਜਤਨ ਦੀ ਸ਼ਲਾਘਾ ਕਰਨਗੇ ਅਤੇ ਅਣਫੋਲੇ ਇਤਿਹਾਸਕ ਪੱਤਰਿਆਂ ਨੂੰ ਰੋਚਿਕਤਾ ਨਾਲ ਪੜ੍ਹਨਗੇ।

*—ਦਵਿੰਦਰ ਸਿੰਘ ਗਿਲ*

*ਐਤਵਾਰ, ੧੩ ਫਗਣ ੧੯੭੭ ਬਿ. ੨੩ ਫਰਵਰੀ ੧੯੨੧ ਈਸਵੀ ਦੇ ਅੰਕ ਵਿਚੋਂ*

## ਨਨਕਾਣਾ ਸਾਹਿਬ ਦੀ ਘਟਨਾ ੧੯੫ ਆਦਮੀ ਮਾਰੇ ਗਏ ੫ ਸਹਕਦੇ ਬਚੇ

ਪ੍ਰੇਸ ਦੇ ਨਾਮ ਹੇਠਾਂ ਲਿਖੀ ਸਰਕਾਰੀ ਘੋਸ਼ਣਾ ਨਨਕਾਣਾ ਸਾਹਿਬ ਦੀ ਭਯਾਨਕ ਦੁਖ ਦਾਯਕ ਘਟਨਾ ਦੇ ਸੰਬੰਧ ਵਿਚ ਪ੍ਰਕਾਸ਼ਤ ਹੋਈ ਹੈ, ਐਸੇ ਵੇਲੇ ਤੀਕ ਬਹੁਤ ਸਾਰੇ ਇਕ ਦੂਜੇ ਦੇ ਵਿਰੁਧ ਬਿਆਨ ਪ੍ਰਕਾਸ਼ਤ ਹੋਏ ਹਨ ਇਸ ਲਈ ਅਸੀ ਹੋਰ ਸਭ ਨੂੰ ਛਡ ਕੇ ਕੇਵਲ ਸਰਕਾਰੀ ਬਿਆਨ ਹੀ ਲਿਖਦੇ ਹਾਂ "੨੦ ਫਰਵਰੀ ਨੂੰ ਸਵੇਰੇ ੭-੧੧ ਬਜੇ ਨਨਕਾਣਾ ਸਾਹਿਬ ਵਿਚ ਬੜਾ ਸਖ਼ਤ ਹੰਗਾਮਾ ਹੋਇਆ। ਸ਼ੇਖੂਪੁਰੇ ਦੇ ਡਿਪਟੀ ਕਮਿਸ਼ਨਰ ਨੂੰ ਜਦ ਇਸ ਹੰਗਾਮੇ ਦੀ ਖ਼ਬਰ ਮਿਲੀ ਤਾਂ ਓਹ

ਝਟ ਪਟ ਉਥੇ ਪਹੁੰਚੇ, ਸਾਢੇ ਬਾਰਾਂ ਬਜੇ ਉਹਨਾਂ ਨੂੰ ਮਲੂਮ ਹੋਇਆ ਕਿ ਬਹੁਤ ਸਾਰੇ ਆਦਮੀ ਮਾਰੇ ਗਏ ਅਤੇ ਫਟੜ ਹੋਏ ਹਨ, ਜੋਹੜੇ ਸਾੜੇ ਜਾ ਰਹੇ ਹਨ। ਮਿ: ਕਰੀ ਡਿਪਟੀ ਕਮਿਸ਼ਨਰ ਨੇ ਲਾਹੌਰੋਂ ਫੌਜੀ ਸਹਾਯਤਾ ਲਈ ਤਾਰ ਦਿਤੀ, ਜਿਸ ਵੇਲੇ ਤਾਰ ਪਹੁੰਚੀ ਨਨਕਾਨਾ ਸਾਹਿਬ ਦਾ ਰਾਹ ਰੋਕਣ ਦਾ ਛੇਤੀ ਬੰਦੋਬਸਤ ਕੀਤਾ ਗਿਆ। ਕਿਸੇ ਰੇਲ ਗਡੀ ਨੂੰ ਭੀ ਨਨਕਾਨੇ ਸਾਹਿਬ ਖਲੋਣ ਦੀ ਆਗਿਆ ਨਹੀਂ ਸੀ, ੧੦੦ ਗੋਰੇ ਅਤੇ ੧੦੦ ਹਿੰਦੋਸਤਾਨੀ ਫੌਜੀ ਸਿਪਾਹੀ ਖਾਸ ਗਡੀ ਦ੍ਵਾਰਾ ਜਿਸ ਵਿਚ ਲਾਹੌਰ ਦੇ ਕਮਿਸ਼ਨਰ ਸਾਹਿਬ ਅਤੇ ਡਾਇਰੈਕਟਰ ਜਨਰਲ ਪੁਲਸ ਭੀ ਘਲੇ ਗਏ ਸਨ ਗੱਡੀ ੮-੧੧ ਵਜੇ ਨਨਕਾਨਾ ਸਾਹਿਬ ਪੁੱਚੀ, ਜਦ ਮਿ : ਕਰੀ ਨੇ ਦਸਿਆ ਕਿ ਹੁਣ ਸ਼ਾਂਤੀ ਹੈ, ਪਰ ਏਹ ਅਫਵਾਹਾਂ ਉਡ ਰਹੀਆਂ ਹਨ ਕਿ ਬਹੁਤ ਸਾਰੇ ਸਿਖ ਆਪਣੇ ਸ੍ਰੇ ਧਰਮੀਆਂ ਦੀ ਮੌਤ ਦਾ ਬਦਲਾ ਲੈਣੇ ਲਈ ਨਨਕਾਨਾ ਸਾਹਿਬ ਉਤੇ ਹਮਲਾ ਕਰਨਗੇ। ਮਿ : ਕਰੀ ਦੇ ਅਧੀਨ ਜੋਹੜੀ ਪੁਲਸ ਸੀ ਓਹ ਸ਼ੱਕੀ ਆਦਮੀਆਂ ਨੂੰ ਫੜਨ ਵਾਸਤੇ ਫੌਜੀ ਸਹਾਯਤਾ ਬਿਨਾਂ ਕਾਫ਼ੀ ਨਹੀਂ ਸੀ, ਜਿਸ ਵੇਲੇ ਫੌਜੀ ਸਹਾਯਤਾ ਪਹੁੰਚ ਗਈ ਮਹੰਤ ਨਰਾਇਨ ਦਾਸ, ਉਸਦੇ ਦੋ ਚੇਲੇ ਅਤੇ ੨੬ ਚੌਕੀਦਾਰ ਪਕੜ ਲਏ ਗਏ ਅਤੇ ਇਕ ਸਪੈਸ਼ਲ ਟ੍ਰੇਨ ਦ੍ਵਾਰਾ ਲਾਹੌਰ ਪਹੁੰਚਾਏ ਗਏ ਜੋ ਸੈਂਟ੍ਰਲ ਜੇਲ ਵਿਚ ਬੰਦ ਹਨ।

੬ ਸਿਖਾਂ ਦਾ ਇਕ ਜਥਾ ਭੀ ਫੌਜੀ ਗਡੀ ਵਿੱਚ ਜਾਂਚ ਪੜਤਾਲ ਵਿਚ ਸਹਾਯਤਾ ਦੇਣ ਲਈ ਨਾਲ ਘਲਿਆ ਗਿਆ।

ਡਿਸਟ੍ਰਿਕਟ ਮਜਿਸਟ੍ਰੇਟ ਸ਼ੇਖੂਪੁਰਾ ਨੇ ਗੁਰਦਵਾਰੇ ਨੂੰ ਧਾਰਾ ੧੪੪ ਜ਼ਾਬਤਾ ਫੌਜਦਾਰੀ ਦੇ ਅਨੁਸਾਰ ਆਪਣੇ ਪ੍ਰਬੰਧ ਵਿਚ ਲੈਕੇ ਪੁਲਸ ਦਾ ਪਹਿਰਾ ਲਗਾ ਦਿਤਾ ਹੈ, ਪੁਲਸ ਨੇ ਜਾਂਚ ਪੜਤਾਲ ਅਰੰਭ ਕਰ ਦਿੱਤੀ ਹੈ ਮਿ : ਕਰੀ ਡਿਸਟ੍ਰਿਕਟ ਮਜਿਸਟ੍ਰੇਟ ਦੇ ਨਾਲ ਦੋ ਮਜਿਸਟ੍ਰੇਟ ਹੋਰ ਘੱਲ ਦਿਤੇ ਗਏ ਹਨ। ਡਿਪਟੀ ਇਨਸਪਿਕਟਰ ਪੁਲਸ, ਸੁਪਰਿੰਟੰਡੈਂਟ ਪੁਲਸ ਸ਼ੇਖੂਪੁਰਾ ਅਤੇ ਖੁਫਿਯਾ ਪੁਲਸ ਦੇ ਖਾਸ ਅਫ਼ਸਰ ਤਫ਼ਤੀਸ਼ ਵਿਚ ਭਾਗ ਲੈ ਰਹੇ ਹਨ।"

*ਸੰਤਿਜੁਗ (ਸਪਤਾਹਿਕ) ਅਖਬਾਰ ਨੇ ਬੁੱਧਵਾਰ ੨੦ ਫੱਗਣ ੧੯੭੭ ਬਿਕਰਮੀ (੨ ਮਾਰਚ ੧੯੨੧ ਈਸਵੀ) ਨੂੰ ਜੋ ਅੰਕ ਪ੍ਰਕਾਸ਼ਤ ਕੀਤਾ ਸੀ ਉਹ ਸਾਰਾ ਨਾਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਬਾਰੇ ਹੀ ਸੀ ਜੋ ਇਸ ਪ੍ਰਕਾਰ ਸੀ —*

*ਜਿਲਦ ਨੰਬਰ ੧ ਸਤਿਜੁਗ, ਲਾਹੌਰ     ਪਰਚਾ ਨੰਬਰ ੪੨.*

**'ਸਤਿਜੁਗ' ਵਲੋਂ ਨਾਨਕਾਣੇ ਸਾਹਿਬ ਦੇ ਸ਼ਹੀਦਾਂ ਦੀ ਸੇਵਾ ਵਿਚ ਭੇਟਾ**

## ਸੋਹਣੇ ਸੀਸ ਕੀਤੇ ਬਲੀਦਾਨ ਜਿਨ੍ਹਾਂ

ਤੁਸੀਂ ਧੰਨ ਹੋ ਧੰਨ ਹੋ ਧੰਨ ਹੋ ਜੀ
ਗੁਰਦੁਆਰੇ ਦੀ ਰੱਖ ਲਈ ਸ਼ਾਨ ਜਿਨ੍ਹਾਂ
ਵਿਚ ਸ੍ਰੀ ਨਨਕਾਣੇ ਦੇ ਜਾਇ ਕਰਕੇ
ਸੋਹਣੇ ਸੀਸ ਕੀਤੇ ਬਲੀਦਾਨ ਜਿਨ੍ਹਾਂ
ਹੁੰਦੇ ਵੇਖ ਕੁਕਰਮ ਅਧਰਮ ਓਥੇ
ਜਾਨਾਂ ਕੀਤੀਆਂ ਜਾਇ ਕੁਰਬਾਨ ਜਿਨ੍ਹਾਂ।
ਅੰਗ-ਅੰਗ ਕਟਾਇ ਕੇ ਕਤਲ ਕੀਤੇ
ਹੱਸ-ਹੱਸ ਕੇ ਦਿਤੇ ਪਰਾਨ ਜਿਨ੍ਹਾਂ।
ਧਰਮ ਰਖਿਆ ਕਾਰਨੇ ਖੁਸ਼ੀ ਹੋ ਕੇ
ਕੀਤੇ ਵਿਚ ਸਰੋਵਰ ਇਸ਼ਨਾਨ ਜਿਨ੍ਹਾਂ।
ਜੀਉਂਦੇ ਭੱਠੀਆਂ ਵਿਚ ਸ਼ਹੀਦ ਹੋ ਕੇ
ਸਿਖ ਧਰਮ ਦੀ ਰਖ ਲਈ ਆਨ ਜਿਨ੍ਹਾਂ।

ਹਿੱਕਾਂ ਡਾਹ ਕੇ ਝੱਲਿਆਂ ਗੋਲੀਆਂ ਨੂੰ
ਕੀਤੀ ਜਾਇ ਕੁਕਰਮ ਦੀ ਹਾਨ ਜਿਨ੍ਹਾਂ।
ਕੂੜ ਜਾਣ ਕੇ ਜਗਤ ਪਸਾਰਿਆਂ ਨੂੰ
ਅੰਮ੍ਰਿਤ ਕੀਤਾ ਸ਼ਹੀਦੀ ਦਾ ਪਾਨ ਜਿਨ੍ਹਾਂ।
ਸ਼ਾਂਤ ਰਸ ਦੇ ਵਿਚ ਮਖਮੂਰ ਹੋ ਕੇ
ਝੰਡੇ ਕੂੜ ਕੁਸੱਤ ਦੇ ਪੱਟ ਗਏ।
ਖੰਡਾ ਪਕੜ ਕੇ ਵਾਹਿਗੁਰੂ ਨਾਮ ਵਾਲਾ
ਡਾਲ ਬਿਰਛ ਹੰਕਾਰ ਦੇ ਕੱਟ ਗਏ।
ਪਾਪੀ ਅੱਤਯਾਚਾਰੀ ਮਹੰਤੜੇ ਦੇ
ਤੌਕ ਲਾਨਤ ਦਾ ਗਲੇ ਵਿਚ ਸੱਟ ਗਏ।
ਜਨਮ ਪਾਇ ਸ਼ਹੀਦੀਆਂ ਸਫਲ ਕੀਤਾ
'ਆਲਮ'ਜੱਸ ਜਹਾਨ ਵਿਚ ਖੱਟ ਗਏ।

*ਸਫਾ ੨੦ ਫਗਣ ਸੰ : ੧੯੭੭ ਬਿਕਰਮੀ ਸਤਿਜੁਗ ਲਾਹੌਰ*

*ਸਤਿਜੁਗ ਵਲੋਂ ਨੈਣੋਂ ਮਹੰਤ ਨੂੰ ਲਾਨ੍ਹਤ ਦਾ ਤੌਕ*

## 'ਆਲਮ' ਦੁਖੀ ਕੀਤਾ ਹੈਂਸਿਆਰਿਆ ਓਏ

ਨਾਰੈਣਿਆਂ ਪਾਪੀਆ ਜ਼ਾਲਮਾਂ ਓਏ,
ਤੈਨੂੰ ਤਰਸ ਨਾ ਆਯਾ ਰਵਾਲ ਦੁਸ਼ਟਾ।
ਪਕੜ ਬਿਨਾਂ ਗੁਨਾਂਹ ਤੋਂ ਕਤਲ ਕੀਤੇ,
ਸਰੇ ਸਤਿਗੁਰਾਂ ਦੇ ਸੋਹਣੇ ਲਾਲ ਦੁਸ਼ਟਾ।
ਕੇਹੜੇ ਹੌਸਲੇ ਨਾਲ ਤੂੰ ਫੇਰ ਕੀਤੇ
ਅੱਗ, ਵੈਰ ਵਿਰੋਧ ਦੀ ਬਾਲ ਦੁਸ਼ਟਾ।
ਤੇਰੇ ਚਿਤ ਦੇ ਵਿਚ ਨ ਕਰਕ ਆਈ,
ਫੜਕੇ ਜਪੁੰਦਿਆਂ ਨੂੰ ਦਿਤਾ ਜਾਲ ਦੁਸ਼ਟਾ।

ਗੁਰੂ ਗ੍ਰੰਥ ਵਿਚ ਮਾਰਕੇ ਗੋਲੀਆਂ ਉਏ,
ਸਾਡਾ ਦੁਖੀ ਕੀਤਾ ਵਾਲ-ਵਾਲ ਦੁਸ਼ਟਾ।
ਅੰਦਰ ਗੁਰੂ ਦਆਰੇ ਦੇ ਖ਼ੂਨ ਕੀਤੇ,
ਤੇਰਾ ਹੋਵਸੀ ਮੰਦੜਾ ਹਾਲ ਦੁਸ਼ਟਾ।
ਤਵਾਰੀਖ਼ ਇਤਿਹਾਸ ਬੇਅੰਤ ਡਿਠੇ,
ਸਾਰੀ ਮੇਦਨੀਂ ਦੇ ਫੋਲ ਫਾਲ ਦੁਸ਼ਟਾ।
ਐਪਰ ਜ਼ੁਲਮ ਤੇ ਕਹਿਰ ਕਹਾਰ ਤੇਰਾ,
ਅਸਾਂ ਵੇਖਿਆ ਬਿਨਾਂ ਮਿਸਾਲ ਦੁਸ਼ਟਾ।

ਤੈਨੂੰ ਰਤਾ ਨਾ ਪਾਪੀਆ ਤਰਸ ਆਯਾ
ਲਖ ਲਾਨਤ ਤੈਨੂੰ ਹਤਿਆਰਿਆ ਓਏ।
ਤੂੰ ਨੇ ਰੱਬ ਦਾ ਜ਼ਰਾ ਨ ਖੌਫ਼ ਖਾਧਾ,
ਫਿੱਟ ਮੂੰਹ ਤੇਰਾ ਕਰਮਾਂ ਮਾਰਿਆ ਓਏ।
ਤੂੰ ਨੇ ਗੁਰੂ ਦਾ ਨਹੀਂ ਅਸਥਾਨ ਡਿੱਠਾ,
ਚਵਲਾ ਚਾਰ ਵਲੈਤ ਦਿਆ ਭਾਰਿਆ ਓਏ।
ਰਤਾ ਕੰਬਿਆ ਨਹੀਂ ਸਰੀਰ ਤੇਰਾ,
*'ਆਲਮ' ਦੁਖੀ ਕੀਤਾ ਹੈਂਸਯਾਰਯਾ ਓਏ।*

*ਸਫਾ ੩. ਤੇ ਸੰਪਾਦਕ (ਭਾਈ ਨਿਧਾਨ ਸਿੰਘ ਆਲਿਮ) ਜੀ ਦਾ ਸੰਪਾਦਕੀ ਲੇਖ ਹੈ ਜੋ ਇਸ ਪ੍ਰਕਾਰ ਹੈ —*

*੧ੴ ਸਤਿਗੁਰ ਪ੍ਰਸਾਦਿ॥*
*ਸਤਿਜੁਗ, ਲਾਹੌਰ*
*੨੦ ਫਗਣ ਸੰ: ੧੯੭੭ ਬਿਕਰਮੀ*

## ਦੁਨੀਆਂ ਦੇ ਇਤਿਹਾਸ ਵਿਚ ਇਕ ਅਪ੍ਰਮਾਣ ਅਤਯਾਚਾਰ

ਜਦ ਅਸੀ ਭਾਰਤ ਦੇ ਇਤਿਹਾਸ ਵਲ ਧਿਆਨ ਮਾਰਦੇ ਹਾਂ ਤਾਂ ਸਾਡੇ ਨੇਤ੍ਰਾਂ ਦੇ ਸਾਮਣੇ ਬੜੇ ਬੜੇ ਜ਼ਾਲਮਾਂ ਅਨਿਆਈਆਂ ਅਤੇ ਦੁਸ਼ਟ ਆਤਮਾਂ ਦੇ ਨਕਸ਼ੇ ਆਣ ਖੜੇ ਹੁੰਦੇ ਹਨ, ਪ੍ਰੰਤੂ ਸਾਨੂੰ ਐਦੂੰ ਪਿਛੇ ਆਪਣੀ ਧਰਤੀ ਮਾਤਾ ਉਤੇ ਇਸ ਗਲ ਦਾ ਮਾਣ ਪ੍ਰਾਪਤ ਰਿਹਾ ਕਿ ਉਹ ਜ਼ੁਲਮ ਅਤੇ ਅਤਯਾਚਾਰਾਂ ਦੇ ਕਰਤਾ ਜਿਨ੍ਹਾਂ ਕਰਕੇ ਅਜ ਤੋਂ ਪਿਛਲੀਆਂ ਹਿੰਦੀ ਨਸਲਾਂ ਤਸ਼ਦਦ ਦਾ ਸ਼ਿਕਾਰ ਹੋਈਆਂ, ਉਹ ਇਥੋਂ ਦੀ ਪੈਦਾਇਸ਼ ਨਹੀਂ ਸਨ। ਉਹ ਲੋਕ ਬਾਹਰ ਦੇ ਦੇਸ਼ਾਂ ਵਿਚੋਂ ਔਂਦੇ ਅਤੇ ਚਾਰ ਦਿਨ ਆਪਣੇ ਜ਼ੁਲਮ ਅਤੇ ਸਿਤਮ ਦਾ ਡੰਕਾਂ ਵਿਚਾਰੇ ਨਿਮਾਣੇ ਅਤੇ ਨਿਤਾਣੇ ਭਾਰਤ ਵਾਸੀਆਂ ਉਤੇ ਵਜਾ ਕੇ ਰਾਹੇ ਪੈਂਦੇ। ਸਾਡੇ ਨੇਤ੍ਰਾਂ ਦੇ ਵਿਚੋਂ ਦੀ ਨਾਦਰਸ਼ਾਹ ਮਹਿਮੂਦ ਗਜ਼ਨਵੀ, ਔਰੰਗਜ਼ੇਬ, ਡਾਇਰ, ਉਡਵਾਇਰ ਆਦਿਕ ਸਬੰਧੀ ਜ਼ੁਲਮ ਅਤੇ ਸਿਤਮ ਦੀਆਂ ਵਾਰਦਾਤਾਂ ਪਈਆਂ ਹਨ, ਅਸੀ ਆਖਦੇ ਹਾਂ ਕਿ ਮਹਿਮੂਦ ਗਜ਼ਨਵੀ ਨੇ ਹਿੰਦ ਦਾ ਬੁਰਾ ਹਾਲ ਕੀਤਾ, ਅਸੀਂ ਬੜੇ ਜੋਸ਼ ਵਿਚ ਆ ਕੇ ਨਾਦਸ਼ਾਹ ਅਤੇ ਔਰੰਗਜ਼ੇਬ ਦੇ ਜ਼ੁਲਮਾਂ ਦੇ ਵਿਰੁਧ ਕੂਕਾਂ ਮਾਰਦੇ ਹਾਂ। ਡਾਇਰ ਅਤੇ ਉਡਵਾਇਰ ਦੇ ਅਤਯਾਚਾਰਾਂ ਸੰਬੰਧੀ ਅਜ ਸਾਡੇ ਦੇਸ਼ ਦਾ ਬੱਚਾ ਬੱਚਾ ਆਖ ਰਿਹਾ ਹੈ ਕਿ ਜ਼ਾਲਮ ਡਾਇਰ, ਪਾਪੀ ਉਡਵਾਇਰ ਅਤੇ ਹੋਰ ਉਨ੍ਹਾਂ ਦੇ ਸੰਗੀ ਜ਼ੁਲਮ ਦਾ ਅਵਤਾਰ ਸਨ।

ਇਨ੍ਹਾਂ ਪੁਰਸ਼ਾਂ ਦੀਆਂ ਅੱਤਯਾਚਾਰਕ ਘਟਨਾਂ ਨੂੰ ਦੇਖ ਕੇ ਅਸੀਂ ਆਖਦੇ ਹੁੰਦੇ ਸਾਂ ਕਿ ਕਦੀ ਅਜੇਹਾ ਜ਼ਾਲਮ ਵੀ ਕੋਈ ਹੋਵੇਗਾ? ਅਜ ਸਡੇ ਸਾਮਣੇ ਇਕ ਹੋਰ ਜ਼ੁਲਮ ਅਤੇ ਅਕਹਿ ਜ਼ੁਲਮਾ ਅਰ ਖ਼ੂਨ ਦੇ ਦਰਯਾ ਦਾ ਨਕਸ਼ਾ ਆਇਆ ਹੈ ਕਿ ਜਿਸ ਨੇ ਕੇਵਲ ਭਾਰਤ ਵਿਚ ਆਏ ਜ਼ਾਲਮਾਂ ਦੇ ਜ਼ੁਲਮ ਨੂੰ ਹੀ ਨਹੀਂ ਬਲਕਿ ਸਾਰੀ ਸ੍ਰਿਸ਼ਟੀ ਦੇ ਅੱਤਯਾਚਾਰੀ ਪੁਰਸ਼ਾਂ ਦੇ ਭੈੜਿਆਂ ਕਰਤੱਵਾਂ ਨੂੰ ਮਾਤ ਪਾ ਦਿਤਾ ਹੈ। ਉਹ ਸ੍ਰੀ ਨਨਕਾਣੇ ਸਹਿਬ ਗੁਰਦੁਆਰੇ ਵਿਚ ਪਾਪੀ ਅਤੇ ਜ਼ਾਲਮ ਦੀ ਹਥੀਂ ਹੋਯਾ ਹੈ। ਜੇ ਮਹਿਮੂਦ ਗਜ਼ਨਵੀ, ਨਾਦਰਸ਼ਾਹ, ਔਰੰਗਜ਼ੇਬ ਅਤੇ ਫਰੁੱਖ ਸੱਯਰ ਵਰਗੇ ਜ਼ਾਲਮਾਂ ਨੇ ਜ਼ੁਲਮ ਕੀਤੇ, ਤਾਂ ਭਾਵੇ ਉਨਾਂ ਨੇ ਸਾਡੇ ਭਾ ਦੇ ਉਪਦ੍ਰੱਵ ਹੀ ਕੀਤੇ ਪ੍ਰੰਤੂ ਉਨ੍ਹਾਂ ਨੇ ਅਪਣੇ-ਆਪਣੇ ਦੀਨ ਅਤੇ ਕੌਮ ਦੀ ਖਾਤ੍ਰ ਕੀਤੇ, ਭਾਵੇਂ ਉਨ੍ਹਾਂ ਨੂੰ ਭਾਰਤ ਵਰਸ਼ੀਆਂ ਵਲੋਂ ਜ਼ਾਲਮ ਅਤੇ ਅਤਯਾਚਾਰੀ ਕਿਹਾ ਗਿਆ ਪ੍ਰੰਤੂ ਉਨ੍ਹਾਂ ਦੇ ਅਪਣੇ ਦੇਸ਼ ਅਤੇ ਅਪਣੀ ਕੌਮ ਵਲੋਂ ਦੀਨ ਦਾ ਵਾਧਾ ਕਰਨ ਵਾਲੇ, ਸ਼ਹਿਨਸ਼ਾਹ ਅਤੇ ਬਹਾਦਰ ਸੂਰਮੇ ਆਖਿਆ ਗਿਆ। ਜੇ ਡਾਇਰ ਅਤੇ ਉਡਵਾਇਰ ਨੇ ਜਲਿਆਂ ਵਾਲੇ ਬਾਗ ਵਿਚ ਹਿੰਦੀਆਂ ਤੇ ਤਸ਼ਦਦ ਕੀਤੇ ਪ੍ਰੰਤੂ ਉਨ੍ਹਾਂ ਦੇ ਦੇਸ਼ ਅਤੇ ਉਨ੍ਹਾਂ ਦੀ ਕੌਮ ਵਿਚ ਉਹ ਬਹਾਦਰ ਸੂਰਬੀਰ ਅਤੇ ਅੰਗਰੇਜ਼ੀ ਕੌਮ ਨੂੰ ਇਕ ਭਾਰੀ ਖਤ੍ਰੇ ਵਾਲੇ ਜ਼ਮਾਨੇ ਵਿਚ ਬਚਾਣ ਵਾਲੇ ਆਖੇ ਜਾਂਦੇ ਹਨ ਪ੍ਰੰਤੂ ਇਨ੍ਹਾਂ ਦੇ ਮੁਕਾਬਲੇ ਉਤੇ ਨਰੈਣੇ ਜ਼ਾਲਮ ਨੇ ਅਪਣਾ ਨਾਮ ਬਹੁਤ ਹੱਦ ਤਕ ਜ਼ੁਲਮ ਦੇ ਉਚੇ ਮੀਨਾਰ ਉਤੇ ਪੁਚਾ ਲਿਆ। ਔਰੰਗਜ਼ੇਬ ਡਾਇਰ ਅਤੇ ਉਡਵਾਇਰ ਦੇ ਜ਼ੁਲਮਾਂ ਨੇ ਸਾਡਾ ਹਿਰਦਾ ਐਡਾ ਦੁਖੀ ਨਹੀਂ ਕੀਤਾ ਕਿ ਜਿਡਾ ਏਸ ਪਾਪੀ ਅਤੇ ਜ਼ਾਲਮ ਦੇ ਜ਼ੁਲਮ ਨੇ ਪਾਸ਼-ਪਾਸ਼ ਕੀਤਾ। ਕਾਰਨ ਇਹ ਕਿ ਉਨ੍ਹਾਂ ਲੋਕਾਂ ਨੇ ਜੋ ਕੁਛ ਵੀ ਕੀਤਾ ਉਹ ਆਪਣੇ-ਆਪਣੇ ਮੁਲਕ ਅਤੇ ਦੇਸ਼ ਦੀ ਭਲਾਈ ਨਮਿਤ ਕੀਤਾ, ਪ੍ਰੰਤੂ ਏਸ ਨੇ ਸਤਿਗੁਰੂ ਨਾਨਕ ਦੇਵ ਜੀ ਦੀ ਸੰਤਾਨ ਦਾ ਸਿੱਖ, ਅਤੇ ਮਹੰਤ ਅਖਵਾਂਦਿਆਂ ਹੋਇਆਂ ਐਡਾ ਕਹਿਰ ਗੁਜ਼ਾਰਿਆ ਕਿ ਲਿਖਦਿਆਂ ਲਿਖਦਿਆਂ ਹਥ ਕੰਬਦਾ ਹੈ, ਹਿਰਦਾ ਫਟਦਾ ਹੈ ਅਤੇ ਨੇਤ੍ਰਾਂ ਵਿਚੋਂ ਲਹੂ ਦੇ ਅਥਰੂ ਟਪਕ ਪੈਂਦੇ ਹਨ। ਡਾਇਰ ਅਤੇ ਉਡਵਾਇਰ ਤੋਂ ਇਹ ਹੌਸਲਾ ਨਹੀਂ ਪਿਆ, ਕਿ ਉਹ ਜਲਿਆਂ ਵਾਲੇ ਬਾਗ ਦੇ ਵਿਚ ਸ਼ਹੀਦ ਕੀਤੀਆਂ ਹੋਈਆਂ ਲੋਥਾਂ ਨੂੰ ਅੱਗ ਲਾ ਸਕਣ ਪ੍ਰੰਤੂ ਏਸ ਜ਼ਾਲਮ ਨੇ ਓਸ ਸਤਿਗੁਰੂ ਨਾਨਕ ਦੇਵ ਜੀ ਦੇ ਸਿਖਾਂ ਨੂੰ ਜਿਸ ਦਾ ਉਹ ਆਪ ਸਿਖ ਸੀ ਜੀਉਂਦਿਆਂ ਦੇ ਉਤੇ ਮਿਟੀ ਦੇ ਤੇਲ ਪਾਕੇ ਅਗ ਲਾਈ, ਜੀਉਂਦਿਆਂ ਨੂੰ ਫੜ-ਫੜ ਕੇ ਅਪਣੀ ਹਥੀ ਬਲਦੀਆਂ ਹੋਈਆਂ ਭੱਠੀਆਂ ਵਿਚ ਸੁਟਿਆ ਅਤੇ ਇਕ ਸਿੱਖ ਨੂੰ ਜਦ

ਕਿ ਉਹ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਰਿਹਾ ਸੀ ਗੋਲੀਆਂ ਮਾਰਕੇ ਮਕਈ ਦੇ ਦਾਣਿਆਂ ਵਾਂਗ ਭੁਨ ਦਿਤਾ। ਐ ਅੱਤਯਾਚਾਰੀ ਤੇਰੇ ਅੰਦਰ ਕੋਈ ਦਿਲ ਸੀ ਕਿ ਪੱਥਰ, ਕੋਈ ਆਤਮਾ ਸੀ ਕਿ ਦੁਸ਼ਟ ਆਤਮਾ। ਬੇਦੋਸਿਆਂ ਅਤੇ ਬੇਗੁਨਾਹਿਆਂ ਗੁਰੂ ਲਾਲਾਂ ਨੂੰ ਆਪਣੇ ਭੱਟੀ ਅਤੇ ਹੋਰ ਰਾਫਸਾਂ ਦੀ ਸਹੈਤਾ ਨਾਲ ਗੋਲੀਆਂ ਨਾਲ ਭੁੰਨਣ, ਛਵੀਆਂ ਅਤੇ ਗੰਡਾਸਿਆਂ ਨਾਲ ਟੋਟੇ-ਟੋਟੇ ਕਰਦਿਆਂ ਤੈਨੂੰ ਹਯਾ ਨਾ ਆਯਾ ਤੈਨੂੰ ਰਹਿਮ ਨਾ ਆਯਾ ਅਤੇ ਤੇਰੇ ਚਿੱਤ ਨੇ ਰੰਚਕ ਮਾਤ੍ਰ ਵੀ ਕਰਕ ਨਾ ਖਾਧੀ। ਸ਼ੋਕ ਅਤੇ ਮਹਾਂਸ਼ੋਕ ਕਿ ਤੂ ਨੇ ਭਾਰਤ ਮਾਤਾ ਦੇ ਨਾਮ ਨੂੰ ਕਲੰਕ ਲਾਯਾ ਅਤੇ ਅਜੇਹਾ ਕਲੰਕ ਲਾਯਾ ਕਿ ਜੇਹੜਾ ਮਹਾਂ ਪਰਲੋ ਕਾਲ ਤਕ ਕਿਸੇ ਉਪਾਉ ਨਾਲ ਵੀ ਧੋਤਾ ਨਾ ਜਾ ਸਕੇਗਾ। ਤੂੰ ਮਹੰਤ ਅਖਵਾ ਕੇ ਇਹ ਅਨਰਥ ਕੀਤਾ।

ਚਾਰ ਦਿਨ ਦੇ ਵਿਸ਼ੇ ਤੇ ਵਿਕਾਰਾਂ ਦੇ ਪਿਛੇ ਲਗ ਕੇ ਤੂੰ ਇਕ ਪਰਮ ਪਵਿਤ੍ਰ ਗੁਰੂ ਅਸਥਾਨ ਦੇ ਅੰਦਰ ਬੇਦੋਸ਼ ਸਿਖਾਂ ਦੇ ਖੂਨ ਦੀਆਂ ਨਹਿਰਾਂ ਚਲਾਈਆਂ। ਤੂੰ ਨੇ ਚਾਰ ਦਿਨਾਂ ਦੀ ਮਿਥਿਆ ਮੌਜ ਦੇ ਪਿਛੇ ਦੋ ਸੌ ਦੇ ਲਗਭਗ ਸਤਿਗੁਰੂ ਦੇ ਹੀਰਿਆਂ ਨੂੰ ਜ਼ੁਲਮ ਦੇ ਹਵਨ ਕੁੰਡ ਵਿਚ ਆਹੂਤ ਦਿੱਤਾ! ਐ ਪਾਪੀ ਤੂੰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਰਮ ਪਵਿਤ੍ਰ ਦੇਹੀ ਨੂੰ ਵੀ ਗੋਲੀਆਂ ਨਾਲ ਛਾਨਣੀ ਕਰਨ ਤੋਂ ਸੰਕੋਚ ਨਾ ਕੀਤਾ। ਪਾਪੀਆ ਜ਼ੁਲਮ ਕਰਕੇ ਤੈਨੂੰ ਕੀ ਹੱਥ ਆਇਆ ? ਕੀ ਹੁਣ ਤੂੰ ਅਗੇ ਵਾਂਗ ਗੁਲਛਰੇ ਉਡਾ ਸਕੇਂਗਾ। ਕੀ ਜਿਸ ਐਸ਼ ਅਤੇ ਵਿਕਾਰਾਂ ਦੀ ਜ਼ਿੰਦਗੀ ਦੇ ਕਾਰਨ ਤੂੰ ਸਿੱਖ ਮਾਈਆਂ ਦੇ ਜਿਗਰ ਦੇ ਟੁਕੜਿਆਂ ਨੂੰ ਟੋਟੇ ਟੋਟੇ ਕਰਕੇ ਉਨ੍ਹਾਂ ਦੇ ਹਿਰਦਿਆਂ ਨੂੰ ਦੁਖੀ ਕੀਤਾ, ਬਚ ਰਹੇਗੀ ? ਨਹੀਂ ਕਦੀ ਨਹੀਂ ਧਰਤੀ ਮਾਤਾ ਵੀ ਤੇਰਾ ਭਾਰ ਚੁਕਣ ਤੋਂ ਨਾਂਹ ਕਰ ਦੇਵੇਗੀ।

ਉਹ ਕੇਹੜਾ ਹਿਰਦਾ ਅਤੇ ਆਤਮਾ ਹੈ ਜੋ ਇਸ ਸਾਕੇ ਦੀ ਸੋਤ ਨਾਲ ਪਾਸ਼ ਪਾਸ਼ ਨਹੀਂ ਹੋਈ। ਸਰਦਾਰ ਲਛਮਣ ਸਿੰਘ ਜੀ ਜਥੇਦਾਰ ਅਤੇ ਸਰਦਾਰ ਦਲੀਪ ਸਿੰਘ ਜੀ ਸਾਂਗਲੇ ਵਾਲਿਆਂ ਨਾਲ ਕੀਤੇ ਗਏ ਭੈੜੇ ਅਤੇ ਚੰਦਰੇ ਸਲੂਕ ਦੀ ਖਬਰ ਸੁਣ ਕੇ ਉਹ ਕੇਹੜਾ ਪੁਰਸ਼ ਹੈ ਜਿਸ ਦਾ ਚਿਤ ਥਾਵੇਂ ਰਹਿ ਸਕੇ। ਪਰ ਐ ਜ਼ਾਲਮਾਂ ਤੂੰ ਹੱਦ ਕਰ ਵਿਖਾਈ ਅਤੇ ਅਜੇਹੀ ਕਰ ਵਖਾਈ ਕਿ ਜਿਸਦੀ ਮਿਸਾਲ ਅੱਜ ਤੋਂ ਪਿਛਲੇ ਦੁਨੀਆ ਦੇ ਇਤਿਹਾਸ ਵਿਚੋਂ ਲੱਭਿਆ ਹੋਯਾ ਵੀ ਨਹੀਂ ਲੱਭਦੀ।

## ੨੩ ਫਰਵਰੀ ਦੇ ਸਰਕਾਰੀ ਏਲਾਨ ਉੱਤੇ ਇਕ ਵਿਚਾਰ

ਸਰਕਾਰ ਨੇ ਨਨਕਾਣੇ ਸਾਹਿਬ ਦੇ ਸਾਕੇ ਸੰਬੰਧੀ ਇਕ ਏਲਾਨ ਪ੍ਰਕਾਸ਼ਤ ਕੀਤਾ ਹੈ ਜਿਸ ਵਿਚ ਗੁਰਦੁਆਰੇ ਨਨਕਾਣੇ ਸਾਹਿਬ ਦਾ ਕਬਜ਼ਾ ਸਿੱਖਾਂ ਦੀ ਇਕ ਕਮੇਟੀ ਦੇ ਹੱਥ ਵਿਚ ਦੇਣ ਦਾ ਹਵਾਲਾ ਦੇਂਦਿਆਂ ਹੋਇਆ ਏਲਾਨ ਦੇ ਅੰਤਮ ਭਾਗ ਵਿਚ ਲਿਖਿਆ "ਸਰਕਾਰ ਸਮਝਦੀ ਹੈ ਕਿ ਇਹ ਇਕ ਵਹਿਸ਼ਿਆਨਾਂ ਕਰਵਾਈ ਹੋਈ ਹੈ ਅਤੇ ਇਹ ਸਾਰੇ ਅਪਰਾਧੀਆਂ ਨੂੰ ਦੰਡ ਦੇਣ ਦਾ ਇਰਾਦਾ ਰੱਖਦੀ ਹੈ ਅਤੇ ਇਹ ਸਿੱਖਾਂ ਨਾਲ ਉਨ੍ਹਾਂ ਦੇ ਭਰਾਵਾਂ ਦੇ ਇਸ ਕਤਲਆਮ ਉੱਤੇ ਹਮਦਰਦੀ ਪ੍ਰਗਟ ਕਰਦੀ ਹੈ ਅਤੇ ਉਨ੍ਹਾਂ ਪਾਸ ਬੇਨਤੀ ਕਰਦੀ ਹੈ ਕਿ ਉਹ ਇਸ ਵੇਲੇ ਚੁੱਪ ਰਹਿਣ।"

ਅਸੀਂ ਸਰਕਾਰ ਨੂੰ ਪੁਛਦੇ ਹਾਂ ਕਿ ਅੱਜ ਤਾਂ ਉਹ ਸਿੱਖਾਂ ਨਾਲ ਹਮਦਰਦੀ ਦੇ ਏਲਾਨ ਪ੍ਰਕਾਸ਼ਤ ਕਰਦੀ ਹੈ ਪਰ ਉਦੋਂ ਸਰਕਾਰ ਦੇ ਚੁੱਪ ਵਟ ਜਾਣ ਛੱਡਣ ਦਾ ਕੀ ਕਾਰਨ ਸੀ ਕਿ ਜਦੋਂ ਮਹੰਤ ਨੇ ਉਸਦੇ ਸਾਹਮਣੇ ਸਿੱਖਾਂ ਦੇ ਮੁਕਾਬਲੇ ਵਾਸਤੇ ਤਿਆਰੀਆਂ ਕੀਤੀਆਂ ਸਨ ? ਜਦੋਂ ਬਿਨਾਂ ਲਾਈਸੰਸ (ਆਗਯਾ) ਤੋਂ ਇਕ ਪਸਤੌਲ ਰੱਖਣ ਵਾਲੇ ਪੁਰਸ਼ ਨੂੰ ਤਾਂ ਦੋਸ਼ੀ ਠਹਿਰਾਇਆ ਜਾਂਦਾ ਹੈ, ਏਥੋਂ ਤੱਕ ਕਿ ਜੇ ਕਿਸੇ ਪੁਰਸ਼ ਕੋਲ ਛਵੀ, ਗੰਡਾਸਾ, ਪਸਤੌਲ ਯਾ ਬੰਦੂਕ ਰੱਖਣ ਦਾ ਸੰਸਾ ਵੀ ਪੈ ਜਾਵੇ ਤਾਂ ਪੁਲਸ ਉਸਦਾ ਖਹਿੜਾ ਨਹੀਂ ਛੱਡਦੀ ਤਾਂ ਸਵਾਲ ਪੈਦਾ ਹੁੰਦਾ ਹੈ ਕਿ ਨਨਕਾਣੇ ਸਾਹਿਬ ਵਿਚ ਐਨੀਆਂ ਬੰਦੂਕਾਂ ਪਸਤੌਲ ਅਤੇ ਛਵੀਆਂ ਮਹੰਤ ਨੇ ਕਿਸਦੀ ਆਗਯਾ ਨਾਲ ਰਖੀਆਂ ਕੀ ਸਰਕਾਰ ਨੇ ਇਸ ਨੂੰ ਆਗਯਾ ਦੇ ਦਿੱਤੀ ਸੀ ? ਜੇ ਆਗਯਾ ਨਹੀਂ ਦਿੱਤੀ ਸੀ ਤਾਂ ਕਿਉਂ ਨਾ ਸਰਕਾਰ ਨੇ ਮਹੰਤ ਨੂੰ ਦੋਸ਼ੀ ਠਹਿਰਾ ਕੇ ਗ੍ਰਿਫਤਾਰ ਕੀਤਾ ਅਤੇ ਕਿਉਂ ਇਸ ਭਯਾਨਕ ਅਤੇ ਨਿਰਦਯਤਾ ਦੀ ਕਤਲਾਮ ਤੱਕ ਨੌਬਤ ਪੁੱਜਣ ਦਿੱਤੀ ? ...ਸਾਨੂੰ ਨਿਸ਼ਚਾ ਹੈ ਅਤੇ ਇਹ ਮਾਮਲਾ ਬਿਲਕੁਲ ਸਾਫ ਹੈ ਕਿ ਇਸ ਸਾਕੇ ਦੇ ਹੋਣ ਵਿਚ ਕੋਈ ਗੁਝਾ ਭੇਤ ਹੈ, ਸਾਡੇ ਖਿਆਲ ਅਨੁਸਾਰ ਏਸ ਨਿਰਦਯਤਾ ਵਾਲੀ ਕਤਲਾਮ ਦਾ ਭਾਰ ਜਿਨਾਂ ਨਰੈਣੇ ਪਾਪੀ ਦੇ ਸਿਰ ਹੈ ਸਰਕਾਰ ਦੇ ਜ਼ਿੰਮੇਵਾਰ ਅਫਸਰਾਂ ਦੇ ਸਿਰ ਤੇ ਵੀ ਇਸ ਤੋਂ ਘਟ ਨਹੀਂ ਹੋ ਸਕਦਾ।

## ਪੰਜਾਬ ਕੌਂਸਲ ਵਿਚ ਨਨਕਾਣੇ ਸਾਹਿਬ ਦੀ ਘਟਨਾ ਦਾ ਜ਼ਿਕਰ

ਵੀਰਵਾਰ ਨੂੰ ਪੰਜਾਬ ਲੈਜਿਸਲੇਟਿਵ ਕੌਂਸਲ ਵਿਚ ਸਵਾਲਾਂ ਦੇ ਪੁੱਛੇ ਜਾਵਨ ਪਿਛੋਂ ਪ੍ਰੈਜ਼ੀਡੰਟ ਨੇ ਕੌਂਸਲ ਨੂੰ ਕਿਹਾ ਕਿ ਸਰਦਾਰ ਦਸੌਂਧਾ ਸਿੰਘ ਜੀ ਵਲੋਂ ਮੈਨੂੰ ਨੋਟਸ ਮਿਲਿਆ ਹੈ ਕਿ ਕੌਂਸਲ ਦੀ ਇਕੱਤ੍ਰਤਾ ਨਨਕਾਣਾ ਸਾਹਿਬ ਦੀ ਘਟਨਾ ਸੰਬੰਧੀ ਜੋ ਅਤਿ ਜ਼ਰੂਰੀ ਮਾਮਲਾ ਹੈ, ਵਿਚਾਰ ਕਰਨ ਲਈ ਬੰਦ ਕੀਤੀ ਜਾਵੇ।

ਸਰ ਜਾਨ ਮਨਾਰਡ ਨੇ ਇਸ ਤਜਵੀਜ਼ ਦੀ ਵਿਰੋਧਤਾ ਕੀਤੀ ਅਤੇ ਕਿਹਾ ਗਿਆ ਕਿ ਗਵਰਨਰ ਸਾਹਿਬ ਆਪ ਸਮੇਤ ਆਪਣੇ ਵਜ਼ੀਰਾਂ ਅਤੇ ਐਗਜੈਕਟਿਵ ਕੌਂਸਲ ਦੇ ਮੈਂਬਰਾਂ ਦੇ ਵਾਰਦਾਤ ਦੇ ਅਸਥਾਨ ਉੱਤੇ ਗਏ ਸਨ ਅਤੇ ਸਰਕਾਰ ਨੇ ਕੌਂਸਲ ਅਤੇ ਲੋਕਾਂ ਨੂੰ ਭਰੋਸਾ ਦੇ ਦਿੱਤਾ ਹੈ ਕਿ ਅਪਰਾਧੀਆਂ ਨੂੰ ਸਜ਼ਾ ਦੇਣ ਦਾ ਹਰ ਤਰ੍ਹਾਂ ਨਾਲ ਯਤਨ ਕੀਤਾ ਜਾਵੇਗਾ, ਇਸ ਲਈ ਕੋਈ ਅਜੇਹੀ ਗੱਲ ਨਾ ਫੈਲੇ ਅਤੇ ਨਾਂਹ ਹੀ ਅਜਿਹੀ ਕੋਈ ਕਾਰਵਾਈ ਹੋਣੀ ਚਾਹੀਦੀ ਜਿਸ ਨਾਲ ਪੁਲਿਸ

ਦੀ ਖੋਜ ਨੂੰ ਨੁਕਸਾਨ ਪੁਜੇ। ਨਹੀਂ ਤਾਂ ਡਰ ਹੈ ਕਿ ਅਪਰਾਧੀ ਸਜ਼ਾ ਤੋਂ ਬਚ ਜਾਵਣ। ਹੁਣ ਤੱਕ ਸਰਕਾਰ ਨੂੰ ਸਾਰੇ ਹਾਲਾਂ ਦਾ ਪਤਾ ਨਹੀਂ ਲਗਾ। ਅਕਬਾਲ ਮੈਂਬਰਾਂ ਨੇ ਕਿਹਾ ਇਸ ਸਮੇਂ ਇਸ ਮਾਮਲੇ ਉੱਤੇ ਵਿਚਾਰ ਨਹੀਂ ਹੋਨੀ ਚਾਹੀਦੀ।

ਸਰਜਾਨ ਦੇ ਬੋਲ ਚੁੱਕਣ ਪਿੱਛੋਂ ਸਰਦਾਰ ਦਸੌਂਧਾ ਸਿੰਘ ਨੇ ਪ੍ਰਧਾਨ ਪਾਸ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਸਰਜਾਨ ਮੈਨਾਰਡ ਦੇ ਉਤਰ ਦੇਵਨ ਦੀ ਆਗਯਾ ਕੀਤੀ ਜਾਵੇ ਅਤੇ ਆਪ ਬੋਲਣ ਲੱਗੇ ਸਨ ਕਿ ਪ੍ਰੈਜ਼ੀਡੈਂਟ ਨੇ ਹਟਕ ਦਿੱਤਾ।

ਤਜਵੀਜ ਉੱਤੇ ਰਾਵਾਂ ਲਈਆਂ ਗਈਆਂ ਤੇ ਸਰਦਾਰ ਦਸੌਂਧਾ ਸਿੰਘ ਜੀ ਤੋਂ ਬਿਨਾਂ ਹੋਰ ਕਿਸੇ ਵੋਟ ਨਾ ਦਿੱਤੇ ਤੇ ਤਜਵੀਜ਼ ਗਿਰ ਗਈ।

## ਨਨਕਾਣਾ ਸਾਹਿਬ ਦੀ ਘਟਨਾ

੨੦ ਫਰਵਰੀ ਨੂੰ ਨਨਕਾਣੇ ਸਾਹਿਬ ਦੀ ਘਟਨਾ ਦਾ ਪਤਾ ਲੱਗਣ ਦੇ ਪਿੱਛੋਂ ਅਗਲੇ ਦਿਨ ਨਾਮਧਾਰੀ ਖਾਲਸਾ ਨੂੰ ਖਬਰ ਭੇਜ ਕੇ ੨੪ ਤਰੀਕ ਨੂੰ ਲਾਹੌਰ ਵਿਖੇ ਦੀਵਾਨ ਵਿਚ ਦਰਸ਼ਨ ਦੇਵਣ ਲਈ ਸੰਦੇਸ਼ੇ ਭੇਜੇ ਗਏ ਅਤੇ ੨੪ ਦੀ ਸੰਧਿਆ ਨੂੰ ਭਾਈ ਧਿਆਨ ਸਿੰਘ ਜੀ ਵਾਲੀ ਧਰਮਸ਼ਾਲਾ ਵਿਚ ਦੀਵਾਨ ਹੋਯਾ ਅਤੇ ਅਗਲੇ ਦਿਨ ੨੫ ਤਰੀਕ ਨੂੰ ਨਨਕਾਣੇ ਸਾਹਿਬ ਜਾਣ ਦਾ ਗੁਰਮਤਾ ਸੋਧਯਾ ਗਿਆ। ਇਸ ਤੋਂ ਬਿਨਾਂ ਏਹ ਗੁਰਮਤਾ ਵੀ ਪਾਸ ਹੋਯਾ :-

**"ਨਾਮਧਾਰੀ ਖਾਲਸੇ ਦਾ ਏਹ ਦੀਵਾਨ ਨਨਕਾਣੇ ਸਾਹਿਬ ਦੇ ਮਹੰਤ ਦੀ ਉਸ ਕਰਤੂਤ ਉੱਤੇ ਜੋ ਉਸ ਨੇ ਬੇਗੁਨਾਹ ਸਿੰਘਾਂ ਨੂੰ ਬੇਰਹਿਮੀ ਨਾਲ ਮਾਰ ਦੇਣ ਅਤੇ ਜੀਉਂਦਿਆਂ ਨੂੰ ਸਾੜ ਦੇਣ ਦੀ ਕੀਤੀ ਘ੍ਰਿਣਾ ਅਤੇ ਰੋਸ ਪ੍ਰਗਟ ਕਰਦਾ ਹੈ ਅਤੇ ਸ਼ਹੀਦ ਸਿੰਘਾਂ ਦੀ ਸਹਿਨਸ਼ੀਲਤਾ ਉੱਤੇ ਪੰਥ ਨੂੰ ਵਧਾਈ ਦਿੰਦਾ ਅਤੇ ਅਕਾਲ ਪੁਰਖ ਪਾਸ ਪ੍ਰਾਰਥਨਾ ਕਰਦਾ ਹੈ ਕਿ ਉਹ ਸ਼ਹੀਦ ਸਿੰਘਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ।"**

ਅਗਲੇ ਦਿਨ ਸਾਰਾ ਜਥਾ ਨਨਕਾਣੇ ਸਾਹਿਬ ਸ਼ਹੀਦਾਂ ਦੀ ਯਾਤਰਾ ਹਿਤ ਗਿਆ।

## ਨਨਕਾਣਾ ਸਾਹਿਬ ਵਿਚ ਸਿੰਘਾਂ ਨੂੰ ਇਕ ਵੱਢੋ ਕਤਲ ਕੀਤਾ ਗਿਆ ਜੀਉਂਦੇ ਹੀ ਮਿੱਟੀ ਦੇ ਤੇਲ ਤੇ ਪੈਟ੍ਰੋਲ ਨਾਲ ਸਾੜੇ ਗਏ

**(ਪੱਤਰ ਪ੍ਰੇਰਕ)**

ਗੁਰੂ ਨਾਨਕ ਦੇ ਰੰਗਾਂ ਦਾ ਪਤਾ ਕਿਸ ਨੂੰ ਲਗ ਸਕਦਾ ਹੈ! ਇਕ ਲਹਿਰ ਖਾਲਸਾ ਪੰਥ ਵਿਚ ਪੈਦਾ ਕਰ ਦਿੱਤੀ ਸੁ ਕਿ ਸਭ ਗੁਰਦਵਾਰੇ ਮਹੰਤਾਂ ਪਾਸੋਂ ਲੈ ਲਏ ਜਾਨ ਅਤੇ ਓਹਨਾਂ ਦਾ ਪ੍ਰਬੰਧ ਇਕ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਸਪੁਰਦ ਕੀਤਾ ਜਾਵੇ। ਇਹ ਕਮੇਟੀ ਮੱਘਰ ਦੇ ਮਹੀਨੇ ਬਣੀ ਤੇ ਉਸ ਦਿਨ ਤੋਂ ਕੁਝ ਗੁਰਦਵਾਰੇ ਕਬਜ਼ੇ ਵਿਚ ਲਏ ਗਏ। ਤਰਨ ਤਾਰਨ ਵਿਚ ਦੋ ਸੀਸਾਂ ਦੀ ਭੇਟਾ ਹੋਈ ਮਗਰੋਂ ਨਨਕਾਣੇ ਸਾਹਿਬ ਦੀ ਵਾਰੀ ਆਈ। ਕਮੇਟੀ ਵਲੋਂ ੪, ੫, ੬ ਮਾਰਚ ਨੂੰ ਨਨਕਾਣੇ ਸਾਹਿਬ ਵਿਚ ਦੀਵਾਨ ਮੁਕਰਰ ਹੋਇਆ ਅਤੇ ਮਿਥਿਆ ਗਿਆ ਕਿ ਉਸ ਤਰੀਕ ਸਮਝੌਤਾ ਕਰ ਲਿਆ ਜਾਵੇਗਾ। ਇਸ ਤੋਂ ਪਹਿਲਾਂ ਮਹੰਤ ਜਨਮ ਅਸਥਾਨ ਨੇ ਖਾਲਸਾ ਜੀ ਦਾ ਹਥਿਆਰਾਂ ਨਾਲ ਟਾਕਰਾ ਕਰਨ ਦੀ ਤਿਆਰੀ ਕੀਤੀ ਹੋਈ ਸੀ। ਬਹੁਤ ਸਾਰੇ ਪਠਾਨ ਅਤੇ ਬਦਮਾਸ਼ ਨੌਕਰ ਰਖੇ ਗਏ ਅਤੇ ਹਰ ਕਿਸਮ ਦੇ ਹਥਿਆਰ ਬੰਦੂਕ ਪਸਤੌਲ ਛਵੀਆਂ ਕਿਸੇ ਨਾ ਕਿਸੇ ਰਾਹੀਂ ਜਮਾਂ ਕੀਤੀਆਂ ਗਈਆਂ ਅਤੇ ਜਾਪਦਾ ਹੈ ਕਿ ਇਹ ਸਮਿਆਨ ੪, ੫, ੬ ਮਾਰਚ ਵਾਲੇ ਖਾਲਸਾ ਜੀ ਨੂੰ ਸ਼ਹੀਦ ਕਰਨ ਲਈ ਕਾਫੀ ਸੀ। ਵਾਹ ਗੁਰੂ ਨਾਨਕ ਕੌਣ ਜਾਣੇ ਤੇਰੀਆਂ ਕੁਦਰਤਾਂ ਨੂੰ। ਪਹਿਲੋਂ ਆਪਣੇ ਜਨਮ ਅਸਥਾਨ ਦੀ ਜਗਾ ਕਿਨਾਂ ਪਾਪੀਆਂ ਦੇ ਹੱਥ ਦਿੱਤੀ ਤੇ ਫੇਰ ਸਿੰਘਾਂ ਨੂੰ ਬਚਾਉਨ ਦਾ ਵੀ ਕੀ ਪ੍ਰਬੰਧ ਕੀਤਾ। ਸਰਦਾਰ ਲਛਮਣ ਸਿੰਘ ਧਾਰੋਵਾਲੀ ਵਾਲੇ ਵਿਚ ਬੈਠ ਕੇ ਜਥੇ ਸਮੇਤ ਜਿਸ ਦੀ ਬਹੁਤ ਸਾਰੀ ਗਿਣਤੀ ਸੀ ੨੦ ਫਰਵਰੀ ਨੂੰ ਸਵੇਰ ਦੇ ਪੰਜ ਵਜੇ ਆਪਣੇ ਚਰਨਾਂ ਵਿਚ ਨਿਵਾਸ ਦੇਣ ਲਈ ਮੱਥਾ ਟਿਕੌਣ ਦੇ ਬਹਾਨੇ ਲੈ ਗਿਓਂ। ਅਤੇ ਓਧਰ ਮਹੰਤ ਤੇ ਉਸਦੇ ਸਾਥੀਆਂ ਦੇ ਹਿਰਦਿਆਂ ਵਿਚ ਚੰਡਾਲ ਦਾ ਵਾਸਾ। ਜਥਾ ਦੱਖਣੀ ਦਰਵਾਜ਼ੇ ਥਾਣੀਂ ਅੰਦਰ ਜਾਂਦਾ ਹੈ। ਮੱਥਾ ਟੇਕ ਕੇ ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾਂਦਾ ਦਾ ਹੈ ਤੇ ਪਰਕਰਮਾ ਸ਼ੁਰੂ ਕੀਤੀ ਜਾਂਦੀ ਹੈ। ਗੋਲੀ ਚਲਦੀ ਹੈ ਦਰਸ਼ਨੀ ਡਿਓਢੀ ਉਤੋਂ, ਅਤੇ ਦੋ ਸਿੰਘ ਫੱਟੜ ਹੁੰਦੇ ਹਨ ਤਾਂ ਅਵਾਜ਼ਾ ਆਉਂਦਾ ਹੈ ਖਾਲਸਾ ਜੀ ਦੋ ਸਿੰਘ ਸ਼ਹੀਦ ਹੋ ਗਏ ਹੁਣ ਤਾਂ ਤੜਾ ਤੜ ਸ਼ੁਰੂ ਹੋ ਗਈ ਅਤੇ ਸਾਰੇ ਦੇ ਸਾਰੇ ਹੀ ਫੱਟੜ ਹੋ ਗਏ। ਕੁਝ ਕੁ ਜੀ ਭਿਆਣੇ ਜਨਮ ਅਸਥਾਨ ਵਿਚ ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੀ ਦਾਖਲ ਹੋਏ ਸ਼ੈਦ ਇਹ ਜਾਣਕੇ ਕਿ ਪਾਪੀਆਂ ਨੂੰ ਏਥੇ ਤਾਂ ਤਰਸ ਅਤੇ ਵਿਚਾਰ ਆਵੇਗੀ ਪਰ ਚੰਡਾਲਾਂ ਵਿਚ ਤਰਸ ਕਿਥੇ ? ਦਰਵਾਜ਼ਾ ਇਕ ਪਾਸਿਓਂ ਕਟਿਆ ਗਿਆ ਅਤੇ ਅੰਦਰ ਦੇ ਸਿੰਘਾਂ ਨੂੰ ਜ਼ਖਮੀ ਕੀਤਾ ਗਿਆ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਸਾਰੀਆਂ ਗੋਲੀਆਂ ਲੱਗੀਆਂ ਹੋਈਆਂ ਹਨ ਅਤੇ ਦਰਬਾਰ ਸਾਹਿਬ ਦੇ ਰੁਮਾਲਾਂ ਉੱਤੇ ਲਹੂ ਡੁਲਿਆ ਹੋਇਆ ਹੈ ਜੋ ਸਾਬਤ ਕਰਦਾ ਹੈ ਕਿ ਉਸ ਪ੍ਰੇਮੀ ਦੇ ਲਹੂ ਨਾਲ ਸਿੰਜੇ ਗਏ ਹਨ ਜੋ ਦਰਬਾਰ ਸਾਹਿਬ ਦੇ ਪਾਠ ਵਿਚ ਮਗਨ ਸੀ। ਭਾਈ ਲਛਮਣ ਸਿੰਘ ਜੀ ਨੂੰ ਫਟੜ ਕਰਕੇ ਜਿਉਂਦਿਆਂ ਹੀ ਦਰੱਖਤ ਨਾਲ ਬੰਨ੍ਹ ਕੇ ਮਿੱਟੀ ਦਾ ਤੇਲ ਪਾਕੇ ਸਾੜਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ

ਜੀ ਸੰਤੋਖ ਕੇ ਰੱਖਣ ਵਾਲੀ ਅਲਮਾਰੀ ਲਹੂ ਨਾਲ ਭਰੀ ਪਈ ਹੈ ਜੋ ਦੱਸਦੀ ਹੈ ਕਿ ਇਥੇ ਕਿਸੇ ਮਸੂਮ ਬੱਚੇ ਨੂੰ ਬੈਠੇ ਪਾ ਕੇ ਉਥੇ ਹੀ ਸ਼ਹੀਦ ਕੀਤਾ ਗਿਆ ਹੈ। ਇਸ ਅੰਦਰ ਦਾ ਲਹੂ ਸਾਰਾ ਬਾਹਰ ਦੇ ਚਬੱਚੇ ਵਿਚ ਮੌਜੂਦ ਹੈ। ਜਨਮ ਅਸਥਾਨ ਦੇ ਚਾਰ ਚਫੇਰੇ ਲਹੂ ਦੀਆਂ ਘਾਸੀਆਂ ਪੋਟੇ ਪੋਟੇ ਤੇ ਪਾਈਆਂ ਹੋਈਆਂ ਨਜ਼ਰ ਆ ਰਹੀਆਂ ਹਨ। ਉਹ ਗੁਰੂ ਦੇ ਦੁਲਾਰੇ ਸ਼ਹੀਦ ਗੋਲੀਆਂ ਨਾਲ ਫਟੜ ਕਰਕੇ ਛਵੀਆਂ ਨਾਲ ਕਟ ਕਟ ਕੇ ਅਤੇ ਲੋਥਾਂ ਨੂੰ ਘਸੀਟ ਘਸੀਟ ਕੇ ਇਕ ਭਠੀ ਜੋ ਕਿ ਪਹਾੜ ਦੀ ਬਾਹੀ ਬਣੀ ਹੋਈ ਹੈ ਪਾਏ ਗਏ ਅਤੇ ਸਿਸਕਦੇ ਹੀ ਪਟਰੋਲ ਅਤੇ ਮਿੱਟੀ ਦੇ ਤੇਲ ਦੁਆਰਾ ਅਗਨੀ ਦੀ ਭੇਟਾ ਕੀਤੇ ਗਏ। ਅੰਦਰਲੇ ਅਤਿਆਚਾਰ ਤੋਂ ਨਾ ਰੱਜ ਕੇ ਮਹੰਤੜਾ ਬਾਹਰ ਨਿਕਲਦਾ ਹੈ ਤੇ ਸਾਮਣੇ ਗੁਰੂ ਦਾ ਦੁਲਾਰਾ ਸਰਦਾਰ ਦਲੀਪ ਸਿੰਘ ਜੋ ਸਰਦਾਰ ਲਛਮਣ ਸਿੰਘ ਧਾਰੋਵਾਲੀ ਵਾਲਿਆਂ ਨੂੰ ਮਹੰਤ ਦੀ ਬਦਨੀਤੀ ਤੋਂ ਵਾਕਫ ਹੋ ਕੇ ਮੋੜਨ ਲਈ ਆਇਆ ਸੀ। ਖੜਾ ਹੈ ਗੋਲੀਆਂ ਸੀਨੇ ਤੋਂ ਪਾਰ ਕੀਤੀਆਂ ਜਾਂਦੀਆਂ ਹਨ ਅਤੇ ਕਟਕੇ ਨਾਲ ਹੀ ਘਮਿਆਰਾਂ ਦੀ ਭਠੀ ਵਿਚ ਸੁੱਟ ਦਿੱਤਾ ਜਾਂਦਾ ਹੈ ਅਤੇ ਨਾਲ ਦੇ ਸਾਰੇ ਸਿੰਘ ਗੋਲੀ ਦਾ ਸ਼ਿਕਾਰ ਕੀਤੇ ਜਾਂਦੇ ਹਨ। ਸਿਰ ਤੇ ਕੜੇ ਭਠੀ ਵਿਚੋਂ ਨਿਕਲੇ ਹਨ। ਫੇਰ ਤਾਂ ਸੰਥਰ ਸੂੜੀ ਫਿਰ ਜਾਂਦੀ ਹੈ ਕੋਈ ਸਿੰਘ ਵੀ ਬਚਿਆ ਨਹੀਂ ਨਿਕਲਦਾ। ਰੇਲ ਦੀ ਸੜਕ ਦੇ ਪਾਰ ਦੋ ਲੋਥਾਂ ਮਿਲੀਆਂ ਹਨ ਅਤੇ ਇਕ ਖੂਹ ਵਿਚ ਕੰਘਾ ਤਰਿਆ ਨਜ਼ਰ ਆਉਣ ਤੇ ਵਿਚੋਂ ਭੁਲਾਏ ਜਾਨ ਨਾਲ ਲੋਥ ਨਿਕਲਦੀ ਹੈ। ਇਹਨਾਂ ਗੱਲਾਂ ਤੋਂ ਸਿੱਟਾ ਨਿਕਲਦਾ ਹੈ ਕਿ ਕੋਈ ਪਤਾ ਨਹੀਂ ਕਿ ਕਿੰਨੇ ਕੁ ਭੇਟਾ ਚੜੇ ਹਨ ਪਰ ਏਤਨਾ ਜ਼ਰੂਰੀ ਹੈ ਕਿ ੧੪੦ ਤੋਂ ਗਿਣਤੀ ਹਰ ਹੀਲੇ ਵਧ ਹੈ ਕਿਉਂਕਿ ਆਖਰੀ ਸਸਕਾਰ ਜੋ ੨੩ ਤਰੀਕ ਦੀ ਸ਼ਾਮ ਨੂੰ ਹੋਯਾ ਉਸ ਦੀ ਗਿਣਤੀ ਏਨੀ ਪੁੱਜੀ ਹੈ। ਕੜੇ ਅਰ ਕਰਪਾਨਾਂ ਵੀ ਏਤਨੀ ਕੁ ਗਿਣਤੀ ਦੀਆਂ ਅੰਗੀਠੇ ਵਿਚੋਂ ਨਿਕਲੀਆਂ ਹਨ। ਏਹ ਕਤਲ ਆਮ ਸਵੇਰੇ ਤੋਂ ਦੁਪੈਹਰ ਤੀਕ ਜਾਰੀ ਰਿਹਾ। ਡਿਪਟੀ ਕਮਿਸ਼ਨਰ ਦੇ ਆਓਣ ਤੇ ਲੋਥਾਂ ਦਾ ਸੜਨਾ ਬੰਦ ਕਰਵਾਇਆ ਗਿਆ ਅਤੇ ਕਿਹਾ ਜਾਂਦਾ ਹੈ ਕਿ ਡਿਪਟੀ ਕਮਿਸ਼ਨਰ ਨੂੰ ਮਹੰਤ ਨੇ ਕਿਹਾ ਕਿ ਸਿੰਘ ਆਏ ਸਨ ਅਤੇ ਮੇਰੇ ਨਾਂਗਿਆਂ ਨੂੰ ਮਾਰਕੇ ਭੱਜ ਗਏ ਹਨ ਤੇ ਮੈਂ ਓਹਨਾਂ ਦਾ ਸਸਕਾਰ ਕਰਦਾ ਹਾਂ। ਡਿਪਟੀ ਕਮਿਸ਼ਨਰ ਦੇ ਹੁਕਮ ਨਾਲ ਸਾੜਨਾ ਬੰਦ ਕੀਤਾ ਗਿਆ। ਜਦ ਡਿਪਟੀ ਕਮਿਸ਼ਨਰ ਬਾਹਰ ਗਿਆ ਅਤੇ ਸਟੇਸ਼ਨ ਤੱਕ ਹੀ ਪੁੱਜਾ ਸੀ ਕਿ ਫੇਰ ਅੱਗ ਅਤੇ ਧੂੰਏ ਦੇ ਪਹਾੜ ਉੱਠਣ ਲੱਗੇ ਤਾਂ ਸਰਦਾਰ ਉੱਤਮ ਸਿੰਘ ਕਾਰਖਾਨੇ ਵਾਲੇ ਨੇ ਸਾਹਿਬ ਬਹਾਦਰ ਨੂੰ ਕਿਹਾ ਕਿ ਏਹ ਲਾਸ਼ਾਂ ਸਿੰਘਾਂ ਦੀਆਂ ਹਨ ਨਾਗਿਆਂ ਦੀਆਂ ਨਹੀਂ। ਸਾੜਨਾ ਬੰਦ ਕਰਵਾਇਆ ਜਾਵੇ ਤਾਂ ਫੇਰ ਕੁਝ ਮਿੰਟ ਦੇ ਸੋਚਣ ਮਗਰੋਂ ਸਾਹਿਬ ਬਹਾਦਰ ਨੇ ਜਾ ਕੇ ਸਾੜਨਾ ਬੰਦ ਕਰਵਾਇਆ ਫੌਜ ਤੇ ਕਮਿਸ਼ਨਰ ਰਾਤ ਨੂੰ ਸਮੇਤ ਸਿੱਖ ਲੀਡਰਾਂ ਦੇ ਪੁੱਜਦੇ ਹਨ ਤੇ ਮਹੰਤੜੇ ਨੂੰ ਸਮੇਤ ਉਸ ਦੇ ਦੋ ਚਾਟੜਿਆਂ ਅਤੇ ਕੁਝ ਪਠਾਣਾਂ ਦੇ ਫੜਕੇ ਲਾਹੌਰ ਭੇਜ ਦਿੱਤਾ ਜਾਂਦਾ ਹੈ ਅਤੇ ਗੁਰਦਵਾਰਾ ਮੈਜਿਸਟ੍ਰੇਟ ਦੇ ਕਬਜ਼ੇ ਵਿਚ ਕਰ ਲਿਆ ਜਾਂਦਾ ਹੈ। ਇਸ ਘਟਨਾ ਨੂੰ ਸੁਣਕੇ ਖਾਲਸਾ ਜੀ ਹਜ਼ਾਰਾਂ ਦੀ ਗਿਣਤੀ ਵਿਚ ਨਨਕਾਣੇ ਸਾਹਿਬ ਦੇ ਇਰਦ ਗਿਰਦ ਇਕੱਤਰ ਹੋ ਜਾਂਦੇ ਅਤੇ ਅਗਲੇ ਦਿਨ ਸ੍ਰੀ ਮਾਨ ਸਰਦਾਰ ਹਰਬੰਸ ਸਿੰਘ ਜੀ ਅਟਾਰੀ ਵਾਲੇ ਆਪ ਨਨਕਾਣੇ ਸਾਹਿਬ ਪੁੱਜ ਕੇ ਗੁਰਦਵਾਰੇ ਦਾ ਕਬਜਾ ਮੈਜਿਸਟ੍ਰੇਟ ਪਾਸੋਂ ਲੈ ਲੈਂਦੇ ਹਨ ਅਤੇ ਨਾਲ ਹੀ ਖਾਲਸਾ ਜੀ ਵਹੀਰਾਂ ਦੇ ਵਹੀਰ ਘਤਕੇ ਨਨਕਾਣੇ ਸਾਹਿਬ ਪੁੱਜ ਜਾਂਦੇ ਹਨ। ਹੁਣ ਇਕ ਗੁਰਦਵਾਰੇ ਦੀ ਕਮੇਟੀ ਬਣਾ ਦਿੱਤੀ ਗਈ ਹੈ। ਜਿਸਦੇ ਸਪੁਰਦ ਸਾਰਾ ਕਾਰਜ ਹੈ। ਹਰ ਰੋਜ਼ ਹਜ਼ਾਰਾਂ ਸਿੰਘਾਂ ਦੀ ਆਵਾਜਾਈ ਰਹਿੰਦੀ ਹੈ।

## ਨਨਕਾਣੇ ਸਾਹਿਬ ਦੇ ਸ਼ਹੀਦ

ਨਨਕਾਣੇ ਸਾਹਿਬ ਦੀ ਹਿਰਦਾ ਵੇਧਕ ਅਤੇ ਦੁੱਖ ਭਰੀ ਘਟਨਾ ਨੂੰ ਸੁਣਕੇ ਕੌਣ ਹੈ ਜਿਸ ਨੂੰ ਸੱਟ ਨਾ ਵੱਜੀ ਹੋਵੇ। ਏਸ ਘਟਨਾ ਵਿਚ ਬਹੁਤ ਸਾਰੀ ਗਿਣਤੀ ਵਿਚ ਸਿੰਘ ਸ਼ਹੀਦ ਹੋਏ ਹਨ ਜਿਨ੍ਹਾਂ ਵਿਚ ਮੈਨੂੰ ਪਤਾ ਲੱਗਾ ਹੈ ਕਿ ਨਾਮਧਾਰੀ ਸਿੰਘ ਵੀ ਸ਼ਾਮਲ ਸਨ। ਜਿਨ੍ਹਾਂ ਵਿਚੋਂ ਅਜੇ ਤੱਕ ਪੜਤਾਲ ਕਰਨ ਤੇ ਲਗਭਗ ੧੫ ਸਿੱਖਾਂ ਦਾ ਪਤਾ ਲੱਗ ਹੈ ਹੋਰ ਖੋਜ ਕੀਤਾ ਜਾ ਰਿਹਾ ਹੈ ਪਤਾ ਲੱਗਣ ਤੇ ਆਪ ਨੂੰ ਖਬਰ ਦਿੱਤੀ ਜਾਊ। (ਪੱਤਰ ਪ੍ਰੇਰਕ)

## ਮਹਾਤਮਾ ਗਾਂਧੀ ਜੀ

ਪੰ: ਪ੍ਰਾ: ਕਾ: ਕਮੇਟੀ ਵਲੋਂ ਪਤਾ ਆਯਾ ਹੈ ਕਿ ਮਹਾਤਮਾ ਗਾਂਧੀ ਜੀ ੨੫ ਫਰਵਰੀ ਨੂੰ ੩ ਵਜੇ ਦਿਨ ਦੀ ਟ੍ਰੇਨ ਵਿਚ ਅੰਮ੍ਰਿਤਸਰ ਤੋਂ ਲਖਨਊ ਨੂੰ ਚਲੇ ਗਏ ਅਤੇ ੨ ਮਾਰਚ ਨੂੰ ਮੁੜ ਲਾਹੌਰ ਆਵਨ ਦੀ ਆਸ ਹੈ, ਪਹਿਲੋਂ ਬਣ ਚੁੱਕੇ ਪ੍ਰੋਗਰਾਮ ਨੂੰ ਬਦਲਕੇ ਹੁਣ ਤੱਕ ਉਹ ਨਨਕਾਣੇ ਸਾਹਿਬ ਨਹੀਂ ਜਾ ਸਕੇ ਪਰ ੩, ੪ ਮਾਰਚ ਨੂੰ ਜਾਣ ਦਾ ਇਰਾਦਾ ਰੱਖਦੇ ਹਨ।

## ਨਨਕਾਣੇ ਸਾਹਿਬ ਦਾ ਦਿਲ ਹਿਲਾ ਦੇਣ ਵਾਲਾ ਸਾਕਾ

(ਸਿੰਘ ਜਦੋਂ ਨਨਕਾਣੇ ਸਾਹਿਬ ਦੇ ਅੰਦਰ ਕੇਵਲ ਗੁਰੂ ਦੁਆਰੇ ਦਾ ਦਰਸ਼ਨ ਕਰਨ ਦੀ ਨੀਯਤ ਨਾਲ ਗਏ, ਉਦੋਂ

ਦਾ ਹਾਲ)

## ਬੈਂਤ

ਸਿੰਘ ਘਤ ਵਹੀਰ ਦਰਬਾਰ ਪਹੁੰਚੇ,
ਕੀਤੀ ਸੀਸ ਨਿਵਾਇ ਜੁਹਾਰ ਅੰਦਰ
ਪਾਪੀ ਮਹੰਤੜੇ ਨੇ ਬੂਹੇ ਬੰਦ ਕਰਕੇ,
ਫੜੀ ਜ਼ੁਲਮ ਦੀ ਹੱਥ ਤਲਵਾਰ ਅੰਦਰ
ਹੁਕਮ ਦਿੱਤਾ ਪਚਾਧੇ ਪਠਾਣਾਂ ਤਾਂਈ
ਲਵੋ ਖਾਲਸੇ ਦੀ ਹੁਣ ਸਾਰ ਅੰਦਰ
ਜੀਉਂਦਾ ਜਾਵਣਾ ਪਾਵੇ ਨਾਂ ਕੋਈ ਸਿਖੜਾ
ਸੁਣਦੇ ਸਾਰ ਮੱਚੀ ਮਾਰੋ ਮਾਰ ਅੰਦਰ

## ਅਸਾਂ ਚੁੱਕਣਾ ਨਹੀਂ ਹਥਿਆਰ ਭਾਈ

ਕੋਈ ਫੈਰ ਕਰਦਾ ਕੋਈ ਛਵੀ ਮਾਰੇ
ਕੋਈ ਕਰੇ ਗੰਡਾਸੇ ਦਾ ਵਾਰ ਭਾਈ
ਸਿੰਘ ਪੁੱਛਦੇ ਹੁਕਮ ਕੀ ਭਾਈ ਸਾਹਿਬ ?
ਉੱਤਰ ਦੇਂਵਦੇ ਨੇ ਜਥੇਦਾਰ ਭਾਈ
ਸਾਨੂੰ ਹੁਕਮ ਨਾ ਹੱਥ ਉਠਾਵਣੇ ਦਾ
ਅਸਾਂ ਚੁੱਕਣਾ ਨਹੀਂ ਹਥਿਆਰ ਭਾਈ
ਭਾਣਾ ਗੁਰਾਂ ਦਾ ਮੰਨੋਂ ਗੁਰ ਖਾਲਸਾ ਜੀ
ਅਤੇ ਜਪੋ ਕਰਤਾਰ ਕਰਤਾਰ ਭਾਈ
ਸਾਡਾ ਧਰਮ ਨਾਂ ਕਿਸੇ ਨੂੰ ਮਾਰਨੇ ਦਾ
ਮਰਨ ਵਾਸਤੇ ਅਸੀਂ ਤਯਾਰ ਵੀਰੋ
ਬਿਨਾਂ ਮਰਨ ਦੇ ਨਹੀਂ ਹੈ ਕੰਮ ਸਰਨਾ
ਲਵੋ ਚਿਤ ਗੁਰਮਤਾ ਇਹ ਧਾਰ ਵੀਰੋ
ਲੇਖੇ ਸੀਸ ਲਾਵੋ ਗੁਰੂ ਦੁਆਰ ਪਾਵੋ
ਪੂਰੀ ਉਤਰੇਗੀ ਤਾਂਹੀ ਕਾਰ ਵੀਰੋ
ਜੇਹੜਾ ਜਮਿਆਂ ਅੰਤ ਨੂੰ ਮਰੇਗਾ ਜੀ
'ਆਲਮ' ਆਵਣਾ ਨਹੀਂ ਵਾਰੋ ਵਾਰ ਵੀਰੋ

ਕੀਹਦੇ ਓਦਹਦੇ ਉੱਤੇ ਗੋਲੀਆਂ ਦੇ ਵਾਰ ਜੀ .
ਮਹੰਤੜੇ ਜ਼ੁਲਮ ਦੀ ਫੜੀ ਕਟਾਰ ਜੀ

ਤੋੜ ਦਰਵਾਜੇ ਗੋਲੀਆਂ ਚਲਾਂਵਦੇ
ਮੂਲ ਨਾ ਤਰਸ ਰਤਾ ਜਿਨਾਂ ਖਾਂਵਦੇ
ਪਵੇ ਗੁਰੂ ਗ੍ਰੰਥ ਤੇ ਲਹੂ ਦੀ ਧਾਰ ਜੀ
ਮਹੰਤੜੇ ਜ਼ੁਲਮ ਦੀ ਫੜੀ ਕਟਾਰ ਜੀ

ਲਗੀਆਂ ਗੁਰੂ ਗ੍ਰੰਥ ਜੀ ਨੂੰ ਗੋਲੀਆਂ
ਵਿੰਨ ਵਿੰਨ ਪਤ੍ਰੇ ਲਗਾਂਦੇ ਢੋਲੀਆਂ
ਲਾਨਤ ਹੈ ਲਾਨਤ ਲਖ ਹਜ਼ਾਰ ਜੀ
ਮਹੰਤੜੇ ਜ਼ੁਲਮ ਦੀ ਫੜੀ ਕਟਾਰ ਜੀ

ਮਾਈਆਂ ਵੀ ਸ਼ਹੀਦ ਹੋਈਆਂ ਵਿਚੇ ਪਯਾਰੀਆਂ
ਇਕਨੇ ਲਕੋਇਆ ਬੱਚਾ ਅਲਮਾਰੀਆਂ
ਪਾਪੀਆਂ ਨੇ ਉਹ ਵੀ ਝਟ ਦਿੱਤਾ ਮਾਰ ਜੀ
ਮਹੰਤੜੇ ਜ਼ੁਲਮ ਦੀ ਫੜੀ ਕਟਾਰ ਜੀ
ਕਿਤੇ ਹੱਥ ਕਿਤੇ ਲੱਤ ਕਿਤੇ ਸੀਸ ਜੀ
ਕੱਟ ਕੱਟ ਖਾਲਸੇ ਦੀ ਰਖੇ ਸੀਸ ਜੀ
ਪਾਪੀਆਂ ਚੰਡਾਲਾਂ ਡਾਢੀ ਖਾਧੀ ਖਾਰ ਜੀ
ਮਹੰਤੜੇ ਜ਼ੁਲਮ ਦੀ ਫੜੀ ਕਟਾਰ ਜੀ।

## ਮਹੰਤੜੇ ਜ਼ੁਲਮ ਦੀ ਫੜੀ ਕਟਾਰ ਜੀ

### ਕੋਰੜਾ ਛੰਦ

੧. ਮੰਨਕੇ ਹੁਕਮ ਗੁਰੂ ਗੁਰੂ ਕਰਦੇ
ਸਤਿਗੁਰੂ ਨਾਨਕ ਦਾ ਧਿਆਨ ਧਰਦੇ
ਪਾਪੀਆਂ ਬੇਰਹਿਮ ਹੋ ਕੇ ਕੀਤੇ ਵਾਰ ਜੀ
ਮਹੰਤੜੇ ਜ਼ੁਲਮ ਦੀ ਫੜੀ ਕਟਾਰ ਜੀ

੨. ਗੋਲੀਆਂ ਚਲਾ ਕੇ ਸਿੰਘ ਕੀਤੇ ਛਾਨਣੀ
ਛਵੀਆਂ ਗੰਡਾਸੇ ਮਾਰ ਕੀਤੀ ਹਾਨਣੀ
ਲੋਥ ਉੱਤੇ ਲੋਥਾਂ ਦੇ ਅੰਬਾਰ ਜੀ
ਮਹੰਤੜੇ ਜ਼ੁਲਮ ਦੀ ਫੜੀ ਕਟਾਰ ਜੀ

੩. ਸਿੰਘ ਜਦੋਂ ਡਿੱਗੇ ਹੋ ਬੇਹੋਸ਼ ਜੀ
ਪਕੜੇ ਮਹੰਤ ਡਾਢਾ ਕੀਤਾ ਜੋਸ਼ ਜੀ
ਕਰਦਾ ਟੋਟੇ ਟੋਟੇ ਗੰਡਾਸੇ ਮਾਰੇ ਜੀ
ਮਹੰਤੜੇ ਜ਼ੁਲਮ ਦੀ ਫੜੀ ਕਟਾਰ ਜੀ

੪. ਆਵੇ ਨਾ ਤਰਸ ਪਾਪੀ ਹਤਿਆਰੇ ਨੂੰ
ਮਾਰਦਾ ਬੇਦੋਸ਼ ਗੁਰੂ ਕੇ ਪਿਆਰੇ ਨੂੰ
ਨਦੀ ਜੋ ਚਲੀ ਹੈ ਓਥੇ ਲਹੂ ਦੀ ਧਾਰ ਜੀ
ਮਹੰਤੜੇ ਜ਼ੁਲਮ ਦੀ ਫੜੀ ਕਟਾਰ ਜੀ

੫. ਭੁੰਨੇ ਓਨ੍ਹਾਂ ਪਾਪੀਆਂ ਸਿੰਘ ਨਿਮਾਣੇ ਜੀ
ਭੁੰਨੇ ਭਠਿਆਰੀ ਜਿਉਂ ਜਵਾਂਦੇ ਦਾਣੇ ਜੀ
ਮਚ ਗਈ ਅਕਾਸ਼ ਵਿਚ ਹਾਹਾਕਾਰ ਜੀ
ਮਹੰਤੜੇ ਜ਼ੁਲਮ ਦੀ ਫੜੀ ਕਟਾਰ ਜੀ

੬. ਇਕ ਸਿੰਘ ਕਰੇ ਪਾਠ ਗੁਰੂ ਗ੍ਰੰਥ ਦਾ
ਮਾਤਾ ਦਾ ਸੀ ਲਾਡਲਾ ਦੁਲਾਰਾ ਪੰਥ ਦਾ

## ਸ੍ਰੀਮਾਨ ਭਾਈ ਲਛਮਣ ਸਿੰਘ ਜੀ ਜਥੇਦਾਰ ਉੱਤੇ ਭਿਆਨਕ ਜ਼ੁਲਮ

### ਦ੍ਵੈਯਾ

ਜਥੇਦਾਰ ਨੂੰ ਜੀਊਂਦਾ ਫੜਕੇ, ਪਾਸ ਮਹੰਤ ਲਿਆਏ
ਉਸ ਪਾਪੀ ਹਤਿਆਰੇ ਜ਼ਾਲਮ, ਦਿੱਤਾ ਹੁਕਮ ਸੁਣਾਏ
ਇਦਗੀਂ ਕੱਟ ਏਸ ਸਿਖੜੇ ਦੀ, ਮੁਖ ਇਸਦੇ ਵਿਚ ਪਾਵੇ
ਕੇਸਾਂ ਵਿਚ ਤੇਜ਼ਾਬ ਪਾਇਕੇ, ਇਕ ਇਕ ਅੰਗ ਕਟਾਵੋ
ਟੋਟੇ ਟੋਟੇ ਕਰਕੇ ਇਸਦੇ, ਭੱਠੇ ਵਿਚ ਸੁਟਾਵੋ
ਜੀਊਂਦੇ ਤਾਈਂ ਅੱਗ ਲਾਇਕੇ, ਡਾਢਾ ਮਜ਼ਾ ਚਖਾਵੋ
ਇਸ ਤਰ੍ਹਾਂ ਹੀ ਪਕੜ ਜਲਾਦਾਂ, ਜਥੇਦਾਰ ਸੰਗ ਕੀਤੀ
ਸੋਈ ਜਾਣਦੇ ਸਾਰ ਪੀੜ ਦੀ, ਨਾਲ ਜਿਨ੍ਹਾਂ ਦੇ ਬੀਤੀ
ਕਈ ਆਖਦੇ ਸੀਸ ਕੱਟ ਕੇ, ਬਾਕੀ ਜਿਸਮ ਕਟਾਯਾ
ਟੋਟੇ ਟੋਟੇ ਕਰਕੇ ਏਨ੍ਹਾਂ, ਆਵੀ ਦੇ ਵਿਚ ਪਾਯਾ
ਸੀਸ ਪਕੜ ਕੇ ਘੋੜੇ ਚੜ੍ਹਿਆ, ਇਹ ਪਾਪੀ ਹਤਿਆਰਾ
ਇਕ ਹੱਥ ਪਸਤੌਲ ਪਕੜਕੇ, ਕਰਦਾ ਮਾਰੋ ਮਾਰ
ਹੁਕਮ ਦੇਂਵਦਾ ਭੱਟੀਆਂ ਤਾਈਂ, ਸਿੱਖ ਜਹਾਂ ਤੁਮ ਪਾਵੋ
ਬਿਨਾਂ ਦੇਰ ਦੇ ਉਸ ਦੇ ਤਾਈਂ, ਪਕੜੋ ਮਾਰ ਮੁਕਾਵੋ
ਸੁਣ ਕੇ ਪਾਪੀ ਪਕੜ ਪਕੜ ਕੇ, ਰਾਹੀਆਂ ਤਾਈਂ ਮਾਰਨ
ਕੇਸਾਂ ਵਾਲਾ ਜਿਸਨੂੰ ਵੇਖਣ, ਉਸਨੂੰ ਪਕੜ ਪਛਾੜਨ
ਕਈ ਪਰਦੇਸੀ ਮਾਰ ਮਾਰ ਕੇ, ਵਿਚ ਆਵੀਆਂ ਪਾਏ
ਇਸ ਪ੍ਰਕਾਰ ਜ਼ਾਲਮਾਂ ਦਿੱਤੀ, ਅੰਧਾ ਧੁੰਦ ਮਚਾਏਂ

### ਬੈਂਤ

ਲਛਮਣ ਸਿਘ ਜੀ ਦੀ ਬਾਬਤ ਹੋਰ ਸੁਣਿਆ
ਪਹਿਲੋਂ ਗੋਲੀਆਂ ਮਾਰ ਬੇਹਾਲ ਕੀਤਾ
ਪਿਛੋਂ ਖਿੱਚ ਕੇ ਸਹਿਕਦੇ ਬੀਰ ਤਾਈਂ
ਹੱਥ ਵੱਢਕੇ ਦੁਖੀ ਬਿਸਾਲ ਕੀਤਾ
ਫੇਰ ਇਦਰੀ ਕਟਕੇ ਮੁਖ ਦਿਤੀ,
ਅੰਗ ਅੰਗ ਸ਼ਹੀਦ ਦਾ ਫਾਲ ਕੀਤਾ
ਫੇਰ ਜੀਂਵਦਾ ਬੰਨ੍ਹਕੇ ਜੰਡ ਉੱਤੇ,
ਤੇਲ ਪਾਇ ਮੁਆਰਾ ਬਾਲ ਲੀਤਾ
ਸੀਖਾਂ ਨਾਲ ਲਾਈ ਅੱਗ ਆਪ ਪਹਿਲੋਂ,
ਜਦੋਂ ਅੱਗ ਨੇ ਜੋਸ਼ ਵਖਾਲਿਆ ਹੈ
ਫੇਰ ਖਾਇਕੇ ਜੋਸ਼ ਬੇਫਿਕਰ ਹੋ ਕੇ
ਪਾਪੀ ਨੈਣੇ ਗੰਡਾਸਾ ਉਛਾਲਿਆ ਹੈ
ਸੜਦੇ ਸੜਦੇ ਬਹਾਦਰ ਤੇ ਵਾਰ ਕਰਕੇ,
ਸੀਸ ਨਾਲ ਗੰਡਾਸੇ ਦੇ ਲਾਹ ਲਿਆ ਹੈ
ਫੇਰ ਸੀਸ ਨੂੰ ਪਕੜ ਕੇ ਚੜ੍ਹ ਘੋੜੇ
ਵਿਚ ਸ਼ਹਿਰ ਦੇ ਜਾ ਵਖਾਲਿਆ ਹੈ

## ਭਾਈ ਧੰਨਾ ਸਿੰਘ ਤੇ ਭਾਈ ਉੱਤਮ ਸਿੰਘ ਨੇ ਤਾਰਾਂ ਦੇਣੀਆਂ

ਏਹ ਦੋ ਸਿੱਖ ਸਨ ਮੰਡੀ ਵਿਚ ਰਹਿਣ ਵਾਲੇ,
ਗਏ ਭਜ ਸਟੇਸ਼ਨ ਦੇ ਵਲ ਭਾਈ
ਏਨਾਂ ਤਾਰ ਤੇ ਤਾਰ ਖੜਕਾ ਦਿੱਤੀ,
ਡਾਢਾ ਖਰਚਿਆ ਏਨ੍ਹਾਂ ਨੇ ਬਲ ਭਾਈ
ਓਧਰ ਮਹੰਤੜੇ ਨੇ ਸਿੰਘਾਂ ਸੂਰਿਆਂ ਦੀ,
ਲਾਹੀ ਨਾਲ ਬੇਤਰਸੀ ਦੇ ਖੱਲ ਭਾਈ
ਫੇਰ ਪਾਪ ਕੀਤਾ ਪਾਪੀ ਹੋਰ ਭਾਰਾ,
ਜਦੋਂ ਜਾਣਿਆ ਮਚੀ ਹਲਚਲ ਭਾਈ

## ਜੀਊਂਦੀਆਂ ਤੇ ਸਿਸਕਦੀਆਂ ਲਾਸ਼ਾਂ ਨੂੰ ਮਿੱਟੀ ਦਾ ਤੇਲ ਪਾ ਕੇ ਅੱਗ ਲੌਣੀ

### ਦਵੈਯਾ

ਸੁਣਿਆ ਜਦੋਂ ਲਹੌਰੋਂ ਔਂਦੀ, ਫੌਜ ਦਬਾ ਦਬ ਭਾਈ
ਹੁਕਮ ਨਰੈਣੇ ਕੀਤਾ ਪਾਪੀ, ਛੇਤੀ ਕਰੋ ਸਫਾਈ
ਮੋਈਆਂ ਜੀਵਦੀਆਂ ਸੋ ਸਹਿਕਣ, ਲਾਸ਼ਾਂ ਜਮਾਂ ਕਰਾਵੋ
ਤੇਲ ਮਿੱਟੀ ਦਾ ਏਨਾਂ ਉੱਤੇ, ਰੱਜ ਰੱਜ ਕੇ ਪਾਵੋ
ਇਸੀ ਤ੍ਰਾਂ ਕੀਤਾ ਜਦ ਓਨ੍ਹਾਂ, ਅੱਗ ਨਰੈਣੇ ਲਾਈ
ਸ੍ਰੀ ਗੁਰਦੁਆਰੇ ਦੇ ਅੰਦਰ, ਅੱਤ ਜ਼ਾਲਮਾਂ ਚਾਈਂ
ਜੇਹੜੇ ਥਾਂ ਤੇ ਮੱਥਾ ਟੇਕਣ, ਆ ਕੇ ਲੋਕ ਜਹਾਨਾਂ
ਓਹ ਥਾਂ ਇਕ ਵਾਰ ਬਣ ਗਿਆ, ਮੁਰਦਿਆਂ ਦੀਆਂ ਮਸਾਨਾ
ਐ ਸਤਿਗੁਰ ਕੀ ਭਾਣਾ, ਸਾਡੇ ਨਾਲ ਤੁਸਾਂ ਵਰਤਾਯਾ
ਜਿਸਨੂੰ ਸੁਣ ਕੇ 'ਆਲਮ' ਸਾਰਾ, ਨੈਣ ਨੀਰ ਭਰ ਆਯਾ

## ਨਾਮਧਾਰੀ ਵੀਰੋ ਨਨਕਾਣੇ ਸਾਹਿਬ ਪੁੱਜੋ

ਐ ਨਾਮਧਾਰੀ ਖਾਲਸਾ ਜੀ ਤੁਸੀਂ ਨਨਕਾਣੇ ਸਾਹਿਬ ਦਾ ਸਾਕਾ ਭਲੀ ਪ੍ਰਕਾਰ ਸੁਣ ਚੁੱਕੇ ਹੋ ਉਥੇ ਐਸ ਵੇਲੇ ਬਹੁਤ ਸਾਰੇ ਕਮ ਹਨ ਅਤੇ ਸੇਵਕਾਂ ਦੀ ਡਾਢੀ ਲੋੜ ਹੈ ਐਸ ਵੇਲੇ ਤੁਹਾਨੂੰ ਵੀ ਉਚਿਤ ਹੈ ਕਿ ਆਪਣੇ ਭਰਾਵਾਂ ਦਾ ਜਿਸ ਤਰ੍ਹਾਂ ਸ਼ਹੀਦ ਹੋਣ ਸਮੇਂ ਹੱਥ ਵਟਾਯਾ ਜੇ ਏਸ ਤਰ੍ਹਾਂ ਸੇਵਾ ਵਿਚ ਵੀ ਤਿਆਰ ਬਰ ਤਿਆਰ ਹੋ ਜਾਵੋ ਅਤੇ ਜਥਿਆਂ ਦੇ ਜਥੇ ਨਨਕਾਣੇ ਸਾਹਿਬ ਪੁੱਜੋ। ਸਾਨੂੰ ਚਾਹੀਦਾ ਹੈ ਕਿ ਅਸੀਂ ਹਰ ਸਮੇਂ ਆਪਣੀ ਕੌਮੀ ਸੇਵਾ ਵਿਚ ਅੱਗੇ ਰਹੀਏ। ਐਸ ਵੇਲੇ ਹਰ ਪੁਰਸ਼ ਦਾ ਜੋ ਸਿੱਖ ਅਖਵਾਂਦਾ ਹੈ ਇਹ ਫਰਜ਼ ਹੋਣਾ ਚਾਹੀਦਾ ਹੈ ਕਿ ਭਾਵੇਂ ਉਹ ਘੱਟ ਤੋਂ ਘੱਟ ਇਕ.ਦਿਨ ਲਈ ਹੀ ਪੁੱਜੇ ਪੁੱਜ ਸੇਵਾ ਵਿਚ ਹਿੱਸਾ ਜ਼ਰੂਰ ਲਵੇ ਉਥੇ ਸ੍ਰੀ ਮਾਨ ਭਾਈ ਅਣਖਾ ਸਿੰਘ ਜੀ ਆਪਣੇ ਨਾਮਧਾਰੀ ਡੇਰੇ ਵਿਚ ਸੱਜੇ ਹੋਏ

ਹਨ ਅਤੇ ਸੇਵਾ ਕਰ ਰਹੇ ਹਨ, ਇਸ ਲਈ ਓਨ੍ਹਾਂ ਨੂੰ ਜਾ ਮਿਲੋ ਅਤੇ ਉਨ੍ਹਾਂ ਦੀ ਜਥੇਦਾਰੀ ਵਿਚ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੇਵਾ ਕਰੋ ਘੱਟ ਤੋਂ ਘੱਟ ੧੦੦ ਸਿੰਘ ਜ਼ਰੂਰ ਪੁੱਜਣਾ ਚਾਹੀਦਾ ਹੈ।

ਸਾਨੂੰ ਆਸ਼ਾ ਹੈ ਕਿ ਸਾਡੇ ਵੀਰ ਬਹੁਤ ਸਾਰੀ ਗਿਣਤੀ ਵਿਚ ਉਥੇ ਪੁੱਜ ਕੇ ਗੁਰੂ ਜੀ ਦੀਆਂ ਖੁਸ਼ੀਆਂ ਲੈਣਗੇ।

## ਸ਼ਹੀਦ ਸਿੰਘਾਂ ਦੀ ਯਾਦਗਾਰ

ਸ੍ਰੀ ਨਨਕਾਣਾ ਸਾਹਿਬ ਵਿਚ ਧਰਮ ਤੋਂ ਕੁਰਬਾਨ ਹੋਏ ਸ਼ਹੀਦ ਸਿੰਘਾਂ ਦੀ ਯਾਦਗਾਰ ਵਿਚ ੨੪ ਚੇਤਰ ਅਨੁਸਾਰ ੫ ਅਪ੍ਰੈਲ ਨੂੰ ਨਨਕਾਣੇ ਸਾਹਿਬ ਵਿਖੇ ਭਾਰੀ ਜੋੜ ਮੇਲਾ ਹੋਣਾ ਨੀਅਤ ਹੋ ਗਿਆ ਹੈ। ਇਸ ਵਾਸਤੇ ਸਰਬਤ ਸਿੱਖ, ਹਿਦੂ ਅਤੇ ਮੁਸਲਮਾਨਾਂ ਨੂੰ ਯੋਗ ਹੈ ਕਿ ਜੋੜ ਮੇਲੇ ਵਿਚ ਪੁੱਜ ਕੇ ਆਪਣੇ ਸੂਰਬੀਰ ਸ਼ਹੀਦਾਂ ਦੇ ਗੀਤ ਗੌਣ ਜੇਹੜੇ ਵੀਰ ਨਨਕਾਣੇ ਸਾਹਿਬ ਨਾ ਪੁੱਜ ਸਕਣ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਆਪਣੇ ਪਿੰਡ ਦੇ ਸਿੰਘ ਰਲਕੇ ਦਿਹਾੜਾ ਮਨਾਣ ਅਤੇ ਗੁਰੂ ਗ੍ਰੰਥ ਜੀ ਦੇ ਭੋਗ ਪਾ ਕੇ ਸ਼ਹੀਦਾਂ ਦੇ ਖੁਸ਼ੇ ਲੈਣ।

## ਨਾਮਧਾਰੀਓ ਤੁਸੀਂ ਵੀ ਪੁੱਜੋ

ਨਾਮਧਾਰੀ ਵੀਰਾਂ ਦਾ ਵੀ ਫਰਜ਼ ਹੈ ਕਿ ਉਹ ਇਸ ਜੋੜ ਮੇਲੇ ਵਿਚ ਭਾਰੀ ਗਿਣਤੀ ਨਾਲ ਸ਼ਾਮਲ ਹੋਣ ਅਤੇ ਯਥਾ ਸ਼ਕਤ ਸੇਵਾ ਕਰਨ ਜਿਨ੍ਹਾਂ ਤੋਂ ਨਾ ਪੁੱਜਿਆ ਜਾਵੇ ਉਹ ਆਪਣੇ ਡੇਰਿਆਂ ਵਿਚ ਏਹ ਦਿਨ ਮਨਾਣ। ਪਹਿਲੀ ਗੱਲ ਤਾਂ ਇਹ ਹੈ ਕਿ ਅਸੀਂ ਅਤੇ ਸਿੰਘ ਸਭਾ ਵਾਲੇ ਇਕੋ ਹੀ ਪਿਉ ਤੇ ਪੁੱਤਰ ਹਾਂ ਅਤੇ ਦੂਜੀ ਇਹ ਕਿ ਬਹੁਤ ਸਾਰੇ ਨਾਮਧਾਰੀ ਸਿੰਘ ਵੀ ਏਸ ਕੁਰਬਾਨੀ ਦੇ ਹਵਨ ਕੁੰਡ ਵਿਚ ਹੋਮੇ ਜਾਣ ਦਾ ਮਾਣ ਪ੍ਰਾਪਤ ਕਰ ਚੁੱਕੇ ਹਨ।

## ਪੰਜਾਬ ਪ੍ਰਾਵਿਨਸ਼ਲ ਕਾਂਗਰਸ ਕਮੇਟੀ

੨੭ ਫਰਵਰੀ ਨੂੰ ਪੰਜਾਬ ਕਾ: ਕਮੇਟੀ ਦੇ ਦਫ਼ਤਰ ਵਿਚ ਇਕੱਤਰਤਾ ਹੋਈ ਅਤੇ ਏਹ ਰੇਜ਼ੋਲੇਸ਼ਨ ਪਾਸ ਹੋਏ :-

(੧) ਪ੍ਰਾ ਕਾਂ: ਕਮੇਟੀ ਦੀ ਏਹ ਇਕੱਤਰਤਾ ਨਨਕਾਣੇ ਸਾਹਿਬ ਵਿਖੇ ਨਿਰਦਯਤਾ ਨਾਲ ਕੀਤੇ ਗਏ ਕਤਲਾਂ ਉੱਤੇ ਘ੍ਰਿਣਾ ਅਤੇ ਰੋਸ ਪ੍ਰਗਟ ਕਰਦੀ ਹੈ ਅਤੇ ਸਿੱਖ ਕੌਮ ਨਾਲ ਅਤੇ ਉਨ੍ਹਾਂ ਬਹਾਦਰਾਂ ਦੇ ਸਨਬੰਧੀਆਂ ਨਾਲ ਜੋ ਅਜੇਹੀ ਬੁਰੀ ਤਰ੍ਹਾਂ ਸ਼ਹੀਦ ਕੀਤੇ ਗਏ ਹਮਦਰਦੀ ਪ੍ਰਗਟ ਕਰਦੀ ਹੈ।

(੨) ਇਸ ਇਕੱਤਰਤਾ ਦੀ ਰਾਇ ਹੈ ਕਿ ਇਕ ਪੂਰਨ ਸੁਤੰਤਰ ਕਮੇਟੀ ਵਲੋਂ ਜੋ ਅਜੇਹੇ ਆਦਮੀਆਂ ਦੀ ਬਨਾਈ ਜਾਵੇ ਜਿਨ੍ਹਾਂ ਉੱਤੇ ਲੋਕਾਂ ਨੂੰ ਭਰੋਸਾ ਹੋਵੇ, ਅਸਲੀ ਹਾਲ ਅਤੇ ਉਨ੍ਹਾਂ ਆਦਮੀਆਂ ਦਾ, ਜੋ ਇਸ ਨਾਮਰਦਪੁਣੇ ਅਤੇ ਹਿਰਦਾ ਵੇਧਕ ਕਰਤੂਤ ਦੇ ਜ਼ਿਮੇਵਾਰ ਹੋਵਣ ਪਤਾ ਕਰਨ ਲਈ ਪੂਰਨ ਖੋਜ ਪਬਲਕ ਵਲੋਂ ਕੀਤੀ ਜਾਵੇ। ਕਮੇਟੀ ਉਕਤ ਖੋਜ ਵਿਚ ਹਰ ਤਰ੍ਹਾਂ ਨਾਲ ਮਦਦ ਦੇਣ ਲਈ ਅਤੇ ਜਿਨ੍ਹਾਂ ਪੁਰਸ਼ਾਂ ਨੂੰ ਨੁਕਸਾਨ ਪੁੱਜਾ ਹੈ ਉਨ੍ਹਾਂ ਦੀ ਸਹੈਤਾ ਲਈ ਤਿਆਰ ਹੈ।

(੩) ਪਾਸ ਹੋਯਾ ਕਿ ਏਹ ਇਕੱਤ੍ਰਤਾ ਨਨਕਾਣੇ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਮੰਗਲਵਾਰ ਤੱਕ ਮੁਲਤਵੀ ਕਰ ਦਿੱਤੀ ਜਾਵੇ।

ਇਹ ਕੁਝ ਨਾਮਧਾਰੀ ਪੰਥ ਦੀ ਆਫੀਸ਼ੀਅਲ ਸਪਤਾਹਿਕ ਅਖਬਾਰ ਦੇ ਦੁਰਲੱਭ ਅੰਕ ਵਿਚੋਂ ਖਬਰਾਂ ਹਾਜ਼ਰ ਕੀਤੀਆਂ ਹਨ ਜੋ ਲਗਭਗ ਸਾਰੇ ਪਾਠਕਾਂ ਲਈ ਨਵੀਂ ਜਾਣਕਾਰੀ ਪ੍ਰਦਾਨ ਕਰਨਗੀਆਂ ਅਤੇ ਨਨਕਾਣਾ ਸਾਹਿਬ ਦੇ ਦਰਦਨਾਕ ਸਾਕੇ ਬਾਰੇ ਗਿਆਨ ਵਿਚ ਵਾਧਾ ਕਰਨਗੀਆਂ। ਲੋੜ ਹੈ ਕਿ ਸਮਕਾਲੀ ਅਖਬਾਰਾਂ ਵਿਚ ਹੋਰ ਐਸੀਆਂ ਟੂਕਾਂ ਤੇ ਲਿਖਤਾਂ ਨੂੰ ਪਾਠਕਾਂ ਸਾਹਮਣੇ ਲਿਆਂਦਾ ਜਾਵੇ ਤਾਂ ਕਿ ਸਾਹਿਤ ਜਗਤ ਨੂੰ ਨਾਮਧਾਰੀ ਪੰਥ ਦੇ ਉਸ ਸਮੇਂ ਦੇ ਰੋਲ ਬਾਰੇ ਹੋਰ ਜ਼ਿਆਦਾ ਜਾਣਕਾਰੀ ਹਾਸਲ ਹੋ ਸਕੇ ਅਤੇ ਗਲਤ ਵਹਿਮੀਆਂ ਦੂਰ ਹੋਵਣ।

*—ਪਿੰਡ ਜੀਆ ਨੱਥਾ*
*ਡਾਕਖਾਨਾ ਖੁੱਡਾ ੧੪੪੩੦੫*
*ਜ਼ਿਲ੍ਹਾ ਹੁਸ਼ਿਆਰਪੁਰ, (ਪੰਜਾਬ)*
*ਫੋਨ ਨੰ. ੦੧੮੮੬-੨੬੭੩੮੦*

---

## ਦੋ ਰੁਬਾਈਆਂ

*—ਨਵਰਾਹੀ ਘੁਗਿਆਣਵੀ*

੧

ਨਫ਼ਰਤ, ਵੈਰ, ਈਰਖਾ, ਵਹਿਸ਼ਤ, ਕਿਹੜਾ, ਧਰਮ ਸਿਖਾਵੇ ?
ਧਰਮ ਦੀ ਓਟ 'ਚ ਬੰਦਾ ਐਵੇਂ ਪੁੱਠੇ ਰਾਹ ਅਪਣਾਵੇ।
ਧਰਮ ਦਾ ਮੰਤਵ ਲੋਕ-ਭਲਾਈ, ਪਿਆਰ ਅਤੇ ਹਮਦਰਦੀ,
'ਨਵਰਾਹੀ' ਕੋਈ ਵਿਰਲਾ ਪਾਂਧੀ, ਅਸਲ ਡਗਰ ਅਪਣਾਵੇ।

੨

ਨਾ ਕੋਈ ਮੋਮਨ ਨਾ ਕੋਈ ਕਾਫ਼ਿਰ, ਹਨ ਸਭ ਰੱਬ ਦੇ ਬੰਦੇ।
ਵੱਖੋ ਵੱਖਰੀ ਚਾਲ ਹੈ ਭਾਵੇਂ, ਵੱਖੋ ਵੱਖਰੇ ਧੰਦੇ।
ਕਰ ਕਰਕੇ ਪਰਚਾਰ ਜ਼ਹਿਰੀਲਾ, ਪਾੜੇ ਪਾਉਣ ਜਨੂੰਨੀ ;
'ਨਵਰਾਹੀ' ਬੇਸਮਝ ਵਹਿਮ ਦੇ, ਚੁੱਕੀ ਫਿਰਨ ਪਲੰਦੇ;

*ਨਿਊ ਹਰਿੰਦਰ ਨਗਰ*
*ਫ਼ਰੀਦਕੋਟ ੧੫੧੨੦੩*

# ਖ਼ਬਰਨਾਮਾ

## ਸ: ਜੈਤੇਗ ਸਿੰਘ ਅਨੰਤ ਨੂੰ ਪੰਜਾਬੀ ਸੱਥ ਵੱਲੋਂ ਐਵਾਰਡ

ਚੰਡੀਗੜ੍ਹ (ਮਾਵੀ) :- ਪਰਵਾਸੀ ਫੋਟੋ ਪੱਤ੍ਰਕਾਰ ਸ: ਜੈਤੇਗ ਸਿੰਘ ਅਨੰਤ ਨੂੰ ਪੰਜਾਬੀ ਸੱਥ ਲਾਂਬੜਾ ਵਲੋਂ ਉਹਨਾਂ ਦੀਆਂ, ਸਾਹਿਤ, ਕਲਾ ਅਤੇ ਸਭਿਆਚਾਰ ਪ੍ਰਤੀ ਪਾਏ ਵਿਸ਼ੇਸ਼ ਯੋਗਦਾਨ ਕਰਕੇ ਸ. ਸੋਭਾ ਸਿੰਘ ਯਾਦਗਾਰੀ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ। ੨੩ ਫਰਵਰੀ ੨੦੦੩ ਨੂੰ ਆਯੋਜਿਤ ਸੱਥ ਦੇ ਤੇਰ੍ਹਵੇਂ ਵਾਰਸ਼ਿਕ ਸਮਾਗਮ ਦੀ ਪ੍ਰਧਾਨਗੀ ਸਾਬਕਾ ਮੰਤਰੀ ਸ: ਹਰਨੇਕ ਸਿੰਘ ਘੜੂੰਆ ਨੇ ਕੀਤੀ। ਆਪਣੇ ਵਿਸ਼ੇ ਤੇ ਮਜ਼ਬੂਤ ਪਕੜ ਰੱਖਣ ਵਾਲੇ ਅਨੰਤ ਦੀ ਚਰਚਾ ਫੋਟੋਗ੍ਰਾਫੀ ਤੋਂ ਬਿਨਾਂ ਪੱਤ੍ਰਕਾਰੀ ਵਿਚ ਦੀ ਦੇਸ਼ ਵਿਦੇਸ਼ ਵਿਚ ਹੁੰਦੀ ਹੈ। ਸਭਿਆਚਾਰ ਅਤੇ ਸਿੱਖ ਧਰਮ ਬਾਰੇ ਕਲਾਤਮਿਕ ਫੋਟੋਜ਼ ਦੀਆਂ ਪ੍ਰਦਰਸ਼ਨੀਆਂ ਇੰਗਲੈਂਡ, ਅਮਰੀਕਾ, ਕੈਨੇਡਾ, ਸਿੰਘਾਪੁਰ, ਮਲਾਇਆ, ਥਾਈਲੈਂਡ ਆਦਿ ਦੇਸ਼ਾਂ ਵਿਚ ੩੦ ਤੋਂ ਵੀ ਵੱਧ ਵਾਰ ਲੱਗੀਆਂ ਹਨ। ਆਪ ਦਾ ਯਤਨ ਹੈ ਕਿ ਨਵੀ ਪੀੜ੍ਹੀ ਨੂੰ ਵਿਰਸੇ ਤੋਂ ਜਾਣੂ ਕਰਵਾਇਆ ਜਾਵੇ ਤੇ ਸਾਂਭਣ ਲਈ ਪ੍ਰੇਰਿਆ ਜਾਵੇ। ਆਪ ਜੀ ਕੋਲ ਪੰਜਾਬੀ ਸਭਿਆਚਾਰ, ਸਿੱਖ ਧਰਮ, ਦੇਸ਼ ਭਗਤਾਂ ਬਾਰੇ ਅਮੁੱਕ ਭੰਡਾਰ ਹੈ। ਦੇਸ਼ ਵਿਦੇਸ਼ ਦੇ ਅੰਗਰੇਜ਼ੀ, ਹਿੰਦੀ ਅਤੇ ਪੰਜਾਬੀ ਅਖਬਾਰ, ਰਿਸਾਲੇ ਆਪ ਜੀ ਦੀਆਂ ਕਲਾਤਮਿਕ ਫੋਟੋਆਂ ਮੁੱਖ ਪੰਨੇ ਤੇ ਛਾਪਦੇ ਹਨ। ਬਹੁਤ ਸਾਰੀਆਂ ਕਲਾ, ਸਾਹਿਤ ਦੀਆਂ ਸੰਸਥਾਵਾਂ ਨਾਲ ਆਪ ਜੁੜੇ ਹੋਏ ਹਨ। ਆਪ ਜੀ ਨੂੰ ੭੦ ਤੋਂ ਵੱਧ ਐਵਾਰਡ ਮਾਨ ਸਨਮਾਨ ਮਿਲ ਚੁੱਕੇ ਹਨ। ਅੱਜ ਕਲ੍ਹ ਆਪ ਕੈਨੇਡਾ ਵਿਚ ਸਰਗਰਮੀ ਨਾਲ ਪ੍ਰਸਿੱਧ ਅਖਬਾਰਾਂ, ਰਿਸਲਿਆਂ ਵਿਚ ਹਫਤਾਵਾਰੀ ਲੇਖ ਲੜੀ ਵਿਚ ਕਲਾ, ਸਾਹਿਤ, ਸਭਿਆਚਾਰ ਅਤੇ ਪਮੁੱਖ ਸਖਸ਼ੀਅਤਾਂ ਬਾਰੇ ਲਿਖੇ ਰਹੇ ਹਨ। ਪਰਵਾਸੀ ਕਲਾਕਾਰਾਂ ਬਾਰੇ ਪੁਸਤਕ ਛਾਪਣ ਦਾ ਯਤਨ ਵੀ ਜਾਰੀ ਹੈ।

## 'ਸੁਰਾਂ ਦੇ ਸਫ਼ਰ' 'ਤੇ ਗੋਸ਼ਟੀ

ਜਲੰਧਰ— ਯੁਵਾ ਕਰਮੀ ਸੰਸਥਾ 'ਪਹਿਲ' ਨੇ ਪੰਜਾਬੀ ਨਾਵਲ ਦੇ ਪਿਤਾਮਾ ਸ: ਨਾਨਕ ਸਿੰਘ ਦੇ ਸਪੁੱਤਰ ਸ: ਕੰਵਲਜੀਤ ਸਿੰਘ ਸੂਰੀ ਰਚਿਤ ਪੁਸਤਕ 'ਸੁਰਾਂ ਦਾ ਸਫ਼ਰ' ਬਾਰੇ ਸਥਾਨਕ ਗੁਰੂ ਨਾਨਕ ਜ਼ਿਲ੍ਹਾ ਲਾਇਬ੍ਰੇਰੀ ਵਿਚ ਇਕ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਇਸ ਗੋਸ਼ਟੀ ਵਿਚ ਸ: ਜਗਜੀਤ ਸਿੰਘ ਆਨੰਦ, ਸ. ਹਰਭਜਨ ਸਿੰਘ ਬਟਾਲਵੀ, ਸ. ਹਰਭਜਨ ਸਿੰਘ ਕੁਲਾਰ, ਸ੍ਰੀਮਤੀ ਉਰਮਿਲਾ ਆਨੰਦ, ਇੰਜੀਨੀਅਰ ਐਸ. ਐਸ. ਅਜ਼ੀਮਲ, ਸ. ਹਰਬੰਸ ਸਿੰਘ ਘਈ, ਡਾ. ਲਖਵਿੰਦਰ ਸਿੰਘ ਜੌਹਲ, ਸ. ਕੁਲਬੀਰ ਸਿੰਘ ਸੂਰੀ, ਸ. ਸੁਜਾਨ ਸਿੰਘ ਸੁਜਾਨ, ਪ੍ਰੋ. ਗੁਰਨਾਮ ਸਿੰਘ ਰਾਏ, ਸ. ਜਗਦੀਸ਼ ਸਿੰਘ ਵਰਿਆਮ ਨੇ ਵਿਸ਼ੇਸ਼ ਸ਼ਿਰਕਤ ਕੀਤੀ। ਗੋਸ਼ਟੀ ਦੇ ਆਰੰਭ ਵਿਚ ਪ੍ਰੋ. ਲਖਬੀਰ ਸਿੰਘ ਨੇ ਜੀ ਆਇਆਂ ਕਹਿੰਦਿਆਂ ਕਿਹਾ ਕਿ 'ਪਹਿਲ' ਚਾਹੁੰਦੀ ਹੈ ਕਿ ਅਜੋਕੀ ਪੀੜ੍ਹੀ ਨੂੰ ਸਾਹਿਤ ਪੜ੍ਹਨ ਦੀ ਆਦਤ ਪਵੇ। 'ਸੁਰਾਂ ਦਾ ਸਫਰ' ਅਜਿਹੀ ਪੁਸਤਕ ਹੈ ਜਿਸ ਦੇ ਅਧਿਐਨ ਤੇ ਅਧਿਆਪਨ ਨਾਲ ਅਨੇਕ ਸਫਲ ਵਿਅਕਤੀਆਂ ਦੇ ਜੀਵਨ ਅਨੁਭਵ ਨੂੰ ਦੇਖਿਆ ਜਾ ਸਕਦਾ ਹੈ। ਵਰਿਆਮ ਦੇ ਮੁੱਖ ਸੰਪਾਦਕ ਜਗਦੀਸ਼ ਸਿੰਘ ਵਰਿਆਮ, ਨੇ ਪੁਸਤਕ ਬਾਰੇ ਚਰਚਾ ਕਰਦਿਆਂ ਕਿਹਾ ਕਿ ਯਾਦਾਂ ਦੀ ਪਿੱਠ ਭੂਮੀ ਵਿਚੋਂ ਪੈਦਾ ਹੋਈ ਪੁਸਤਕ ਸੁਰਾਂ ਦਾ ਸਫਰ ਇਕ ਵਿਲੱਖਣ ਮੁਹਾਂਦਰਾ ਰਖਦੀ ਹੈ। ਕਿਸੇ ਨਿਸ਼ਚਿਤ ਵਿਧਾ ਦੀਆਂ ਸੀਮਾਵਾਂ ਵਿੱਚ ਇਸ ਪੁਸਤਕ ਨੂੰ ਨਹੀਂ ਬੰਨਿਆ ਜਾ ਸਕਦਾ। ਸੰਗੀਤ ਦੀ ਉਪਮਾ ਤਾਂ ਸਾਡੇ ਧਰਮ ਗ੍ਰੰਥਾਂ ਵਿੱਚ ਵੀ ਬਥੇਰੀ ਕੀਤੀ ਗਈ ਹੈ ਪਰ ਸੂਰੀ ਵਰਗੀ ਮੰਝੀ ਹੋਈ ਸ਼ਖਸੀਅਤ ਨੇ ਬੰਸਰੀ ਦੀ ਹੂਕ ਨਾਲ ਸੁਰਾਂ ਦੀ ਗੱਲ ਕਰਕੇ ਅਹਿਮ ਪ੍ਰਾਪਤੀ ਕੀਤੀ ਹੈ। ਇਸ ਮੌਕੇ ਤੇ ਬੋਲਦਿਆਂ ਪੰਜਾਬੀ ਸਾਹਿਤ ਦੇ ਪ੍ਰਸਿੱਧ ਚਿੰਤਕ ਪ੍ਰੋ. ਪਿਆਰਾ ਸਿੰਘ ਭੋਗਲ ਨੇ ਕਿਹਾ ਕਿ ਇਹ ਪੁਸਤਕ ਦਸਤਾਂਵੇਜ਼ੀ ਸਾਬਤ ਹੋਵੇਗੀ। ਵੀਕਲੀ ਸਿਮਰਨ ਦੇ ਸੰਪਾਦਕ ਸ. ਬੇਅੰਤ ਸਿੰਘ ਸਰਹੱਦੀ ਨੇ 'ਸੁਰਾਂ ਦੇ ਸਫਰ' ਦੀ ਸੁੰਦਰ ਛਪਾਈ ਅਤੇ ਗਲਤੀਆਂ ਤੋਂ ਮੁਕਤ ਹੋਣ ਕਾਰਨ ਸਿਫ਼ਤ ਕੀਤੀ। ਅਤੇ ਇਸ ਨੂੰ ਸਵੈ-ਜੀਵਨੀ ਨੁਮਾ ਕਿਰਤ ਕਿਹਾ। ਗੋਸ਼ਟੀ ਨੂੰ ਸਰੋਦੀ ਰੰਗ ਦੇਣ ਲਈ ਬੇਬੀ ਪੰਚਮ ਨੇ ਅਮ੍ਰਿਤਾ ਪ੍ਰੀਤਮ ਦੀ ਪ੍ਰਸਿੱਧ ਰਚਨਾ 'ਅੱਜ ਆਖਾਂ ਵਾਰਸ ਸ਼ਾਹ ਨੂੰ' ਤਰੰਨਮ ਵਿਚ ਪੇਸ਼ ਕਰਕੇ ਵਾਹ-ਵਾਹ ਖੱਟੀ। ਕਰ ਤੇ ਅਬਕਾਰੀ ਦੇ ਵਧੀਕ ਡਾਇਰੈਕਟਰ ਸ. ਹਰਬੰਸ ਸਿੰਘ ਘਈ ਨੇ ਕਿਹਾ ਕਿ 'ਸੁਰਾਂ ਦਾ ਸਫਰ' ਇਕ ਖੂਬਸੂਰਤ ਇਨਸਾਨ ਦੀ ਖੂਬਸੂਰਤ ਰਚਨਾ ਹੈਂ।

ਇਸ ਮੌਕੇ 'ਤੇ ਸ. ਕੁਲਬੀਰ ਸਿੰਘ ਸੂਰੀ ਨੇ ਬੰਸਰੀ ਵਾਦਨ ਨਾਲ 'ਚਾਰ ਦਿਨਾਂ ਦਾ ਪਿਆਰ ਓ ਰੱਬਾ' ਦੀ ਧੁੰਨ ਛੇੜ ਕੇ ਸਰੋਤਿਆਂ ਦੇ ਦਿਲਾਂ ਨੂੰ ਟੁੰਬਿਆ। ਅਕਾਸ਼ਵਾਣੀ ਦੇ ਸ. ਹਰਭਜਨ ਬਟਾਲਵੀ ਨੇ ਸਭ ਨੂੰ ਪੁਸਤਕ ਪੜ੍ਹਨ ਦੀ ਪ੍ਰੇਰਣਾ

ਦਿੱਤੀ। ਦੂਰਦਰਸ਼ਨ ਦੇ ਸਹਾਇਕ ਨਿਰਦੇਸ਼ਕ ਸ. ਹਰਭਜਨ ਸਿੰਘ ਕੁਲਾਰ ਨੇ 'ਸੁਰਾਂ ਦਾ ਸਫਰ' ਨੂੰ ਪ੍ਰੇਰਕ ਰਚਨਾ ਕਹਿ ਕੇ ਸਲਾਹਿਆ। ਚੇਤੰਨ ਸਿੰਘ ਜ਼ਿਲ੍ਹਾ ਭਾਸ਼ਾ ਅਫ਼ਸਰ ਨੇ ਇਸ ਨਵੇਕਲੀ ਪੁਸਤਕ ਨੂੰ ਜੀ ਆਇਆਂ ਆਖਿਆ। ਇਸ ਮੌਕੇ ਸ. ਕੰਵਲਜੀਤ ਸਿੰਘ ਸੂਰੀ ਨੇ ਕਿਹਾ ਕਿ ਪੁਰਾਣੀਆਂ ਚੀਜ਼ਾਂ ਸਾਂਭਣ ਦੇ ਸ਼ੌਕ ਵਿਚੋਂ 'ਸੁਰਾਂ ਦਾ ਸਫਰ' ਨੇ ਜਨਮ ਲਿਆ। ਇਸ ਵਿਚ ਪੰਜ ਸਾਲ ਦੇ ਬਚਪਨ ਦੀ ਉਮਰ ਤੋਂ ੬੭ ਸਾਲ ਦੇ ਬੁਢਾਪੇ ਤੱਕ ਸੰਗੀਤ ਨਾਲ ਸੰਬੰਧਿਤ ਯਾਦਾਂ, ਘਟਨਾਵਾਂ, ਅਨੁਭਵ ਮੈਂ ਇੱਕਤਰ ਕੀਤੇ ਹਨ। ਇਸ ਮੌਕੇ ਜਗਜੀਤ ਸਿੰਘ ਆਨੰਦ ਨੇ ਕਿਹਾ ਕਿ 'ਸੁਰਾਂ ਦਾ ਸਫਰ' ਨੇ ਉਨ੍ਹਾਂ ਨੂੰ ਕਿਸ਼ੋਰ ਉਮਰ ਤੇ ਜਵਾਨੀ ਦੀਆਂ ਮਹਿਫ਼ਲਾਂ ਨੂੰ ਤਾਜ਼ਿਆਂ ਕਰਵਾ ਦਿੱਤਾ ਹੈ। ਇਸ ਗੋਸ਼ਟੀ ਵਿਚ ਪ੍ਰੋ. ਸੀਮਾ ਆਨੰਦ ਨੇ ਗੀਤ ਗਾਇਆ। ਇਸ ਸਮਾਗਮ ਦੌਰਾਨ ਪੰਜਾਬ ਦੇ ਲੋਕ-ਗਾਇਕ ਸ੍ਰੀ ਹੰਸ ਰਾਜ ਹੰਸ ਦੇ ਪਿਤਾ ਦੇ ਅਕਾਲ ਚਲਾਣੇ 'ਤੇ ਦੁੱਖ ਪ੍ਰਗਟ ਕਰਦਿਆਂ ਸ਼ੋਕ ਮਤਾ ਪੜ੍ਹਿਆ ਗਿਆ। ਇਸ ਗੋਸ਼ਟੀ ਦਾ ਸੰਚਾਲਨ 'ਪਹਿਲ' ਦੇ ਜਨਰਲ ਸਕੱਤਰ ਸ੍ਰੀ ਮਹੇਸ਼ ਕੁਮਾਰ ਨੇ ਬਾਖੂਬੀ ਕੀਤਾ। ਇਸ ਸਭਾ ਵਿਚ ਹੋਰਨਾਂ ਤੋਂ ਇਲਾਵਾ ਪ੍ਰੋ: ਜਿਓਤੀ ਬੱਗਾ, ਪ੍ਰੋ. ਸੁਰੇਸ਼ ਕੁਮਾਰੀ, ਸ੍ਰੀਮਤੀ ਹਰਵਿੰਦਰ ਕੌਰ, ਨਵਜੀਤ ਸਿੰਘ ਘਈ, ਮਹਿੰਦਰ ਕੌਰ, ਰਾਜਿੰਦਰ ਪ੍ਰਦੇਸੀ, ਪ੍ਰੋ. ਗੁਰਨਾਮ ਸਿੰਘ ਰਾਏ, ਪ੍ਰਿੰਸੀਪਲ ਰਣਜੀਤ ਸਿੰਘ ਬੱਲ, ਆਰਟਿਸਟ ਸੁਖਵੰਤ, ਸ੍ਰੀਮਤੀ ਨਮਰਤਾ ਸੱਭਰਵਾਲ, ਸ੍ਰੀਮਤੀ ਮਹਿੰਦਰ ਪਾਲ ਕੌਰ ਨੇ ਸ਼ਿਰਕਤ ਕੀਤੀ। 'ਪਹਿਲ' ਮੈਂਬਰਾਂ ਵਿਚੋਂ ਸ੍ਰੀ ਅਮਿਤ ਕੁਮਾਰ, ਹਰਕਿਰਨਦੀਪ ਸਿੰਘ, ਮਨਦੀਪ ਸਿੰਘ, ਪ੍ਰਿਤਪਾਲ ਸਿੰਘ, ਹਰਮੀਤ ਸਿੰਘ ਰਿਆੜ ਕੁਮਾਰੀ ਵਿਕਰਮਜੀਤ ਕੌਰ ਰਿਆੜ ਨੇ ਵਿਸ਼ੇਸ਼ ਭੂਮਿਕਾ ਨਿਭਾਈ। ਸਾਰੇ ਵਿਸ਼ੇਸ਼ ਮਹਿਮਾਨਾਂ ਨੂੰ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਅੰਤ ਵਿਚ ਪ੍ਰੋ. ਲਖਬੀਰ ਸਿੰਘ ਨੇ ਸਭ ਦਾ ਧੰਨਵਾਦ ਕੀਤਾ।

## ਵਾਸਦੇਵ ਸਿੰਘ ਭੰਮਰਾ ਦਾ ਹੋਰ ਸਨਮਾਨ

ਵੁਲਵਰਹੈਂਪਟਨ- (ਯੂ.ਕੇ)-ਵੀਰਵਾਰ ੬ ਫਰਵਰੀ ੨੦੦੩ ਬਸੰਤ ਪੰਚਮੀ- ਅੱਥਵਾ ਪ੍ਰਕਾਸ਼ ਉਤਸਵ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਵਨ ਪਵਿਤਰ ਦਿਹਾੜੇ ਤੇ (Wolverhampton Inter-Faith Group) WIFG (ਸਰਬ ਧਰਮਾਂ ਦੀ ਸਾਂਝੀ ਸੰਸਥਾ) ਵਲੋਂ ਆਪਣੇ ਬੋਰਡ ਮੈਂਬਰਾਂ ਦੀ ਇਕ ਵਿਸ਼ੇਸ਼ ਇਕੱਤਰਤਾ ਕੀਤੀ ਗਈ ਜਿਸ ਵਿਚ ਸਰਬ ਸੰਮਤੀ ਨਾਲ ਯੂ.ਕੇ. ਦੀ ਰਾਮਗੜ੍ਹੀਆਂ ਤੇ ਨਾਮਧਾਰੀ ਸੰਗਤ ਦੀ ਪ੍ਰਸਿਧ ਹਸਤੀ ਸੰਤ ਵਾਸਦੇਵ ਸਿੰਘ ਜੀ ਭੰਮਰਾ ਨੂੰ



ਆਪਣੀ ਸੰਸਥਾਂ - WIFG ਦਾ ਖੁਸ਼ੀਆਂ ਸਹਿਤ "ਸਰਪਰਸਤ" ਬਣਾ ਦਿਤਾ ਗਿਆ। WIFG ਦੇ ਚੇਅਰਮੈਨ ਸ੍ਰੀ ਸਹਿਦੇਵ ਬਿਸਮਲ ਜੀ ਨੇ ਇਕ ਪ੍ਰੈਸ ਰੀਲੀਜ਼ ਰਾਹੀਂ ਦੱਸਿਆ ਕਿ ਇਹ ਸਨਮਾਨ ਵੀ ਵਾਸਦੇਵ ਸਿੰਘ ਭੰਮਰਾ ਜੀ ਨੂੰ ਸ਼ਹਿਰ ਦੇ ਵੱਖ-ਵੱਖ ਧਰਮਾਂ ਭਾਈਚਾਰਿਆਂ ਵਿਚ ਆਪਸੀ ਸਰਬ ਪ੍ਰੇਮ-ਪਿਆਰ-ਏਕਤਾ ਰਖਣ ਪ੍ਰਤੀ ਪਾਏ ਗਏ ਯੋਗਦਾਨ ਤੇ ਸਮੁਚੇ ਭਾਈਚਾਰੇ ਦੀਆਂ ਲੰਬੇ ਸਮੇਂ ਤੋਂ ਕੀਤੀਆਂ ਵਡਮੁਲੀਆਂ ਸੇਵਾਵਾਂ ਬਦਲੇ ਖੁਸ਼ੀਆਂ ਸਹਿਤ ਪ੍ਰਦਾਨ ਕੀਤਾ ਗਿਆ ਹੈ। ਵਾਸਦੇਵ ਸਿੰਘ ਭੰਮਰਾ ਯੂ.ਕੇ. ਦੇ ਇਕ ਪ੍ਰਸਿਧ ਤੇ ਮਹਾਨ ਉੱਘੇ ਨਾਮਧਾਰੀ ਸਿਖ ਤੇ ਸੰਗਤ ਦੇ ਸਾਬਕਾ ਪ੍ਰਚਾਰ ਸਕੱਤਰ ਹਨ। ਆਪ ਜੀ ਨੈਰੋਬੀ-ਕੈਨੀਆਂ - ਈਸਟ ਅਫਰੀਕਾ ਤੋਂ ਸੰਨ ੧੯੬੪ ਵਿਚ ਆਏ ਤੇ ਮਿਡਲੈਂਡ ਦੇ ਸ਼ਹਿਰ ਵੁਲਵਰਹੈਂਪਟਨ ਵਿਚ ਆਣ ਨਿਵਾਸ ਕੀਤਾ।

### ਇੰਟਰ ਫੇਥ ਗਰੁਪ ਦੀ ਸਥਾਪਨਾ ਦਾ ਕਾਰਨ

ਸੰਨ ੧੯੬੮ ਮਾਰਚ ਮਹੀਨੇ ਵਿਚ ਯੂ.ਕੇ. ਦੀ ਸੱਤਾਧਾਰੀ ਟੋਰੀ ਪਾਰਟੀ ਦੇ ਵੁਲਵਰਹੈਂਪਟਨ ਨਿਵਾਸੀ ਪਾਰਲੀਮੈਂਟ ਮੈਂਬਰ ਈਨੋਚ ਪਾਵੇਲ ਐਮ.ਪੀ. ਨੇ ਯੂ.ਕੇ. ਵਿਚ ਪਰਵਾਸੀਆਂ ਦੇ ਆਉਣ ਤੇ ਪੱਕੀ ਪਾਬੰਦੀ ਲਾਉਣ ਹਿਤ 'ਖੂਨ ਦਾ ਦਰਿਆ' ਨਾਮ ਦੀ ਬਹੁਤ ਹੀ ਭੜਕਾਊ ਸਪੀਚ ਕੀਤੀ ਸੀ। ਉਸ ਤੋਂ ਉਪਜੀ ਨਫਰਤ-ਸਦਕਾ ਸਮੁਚੇ ਪ੍ਰਵਾਸੀਆਂ ਵਿਚ ਬਹੁਤ ਹੀ ਡਰ- ਸਹਿਮ ਤੇ ਬੇਚੈਨੀ ਉਤਪੰਨ ਹੋ ਗਈ ਸੀ। ਉਸ ਸਮੇਂ ਕੁਝ ਪ੍ਰਵਾਸੀ ਆਗੂਆਂ ਨੇ ਚਰਚਾਂ ਦੇ ਪਾਦਰੀਆਂ-ਆਗੂਆਂ ਨਾਲ ਮਿਲ ਕੇ ਇਹ ਸਾਂਝੀ ਸਰਬ ਧਰਮਾਂ ਦੀ ਸੰਸਥਾ- ਵੁਲਵਰਹੈਮਟਨ ਇੰਟਰ ਫੇਥ ਗਰੁਪ ਸੰਨ ੧੯੭੪ ਵਿਚ ਕਾਇਮ ਕੀਤਾ। ਯੂ.ਕੇ ਵਿਚ ਇਹ ਸਭ ਤੋਂ ਪਹਿਲਾ ਤੇ ਪੁਰਾਣਾ ਇੰਟਰ

ਫੇਥ ਗਰੁੱਪ ਹੈ। ਜਿਸ ਨੇ ਆਪਸੀ ਤਾਲਮੇਲ, ਅਮਨ, ਸ਼ਾਂਤੀ ਪਿਆਰ ਮੁਹੱਬਤ ਤੇ ਅਤਿ ਲੋੜੀਂਦੀ ਸ਼ਾਂਤੀ ਪ੍ਰਸਪਰ ਪਿਆਰ ਸਮਝਦਾਰੀ ਅਤੇ ਸ਼ਾਂਤੀ ਪੈਦਾ ਕੀਤੀ। ਇਸ ਸਮੇਂ ਇਸ ਗਰੁਪ ਦੇ ੨੦੦ ਤੋਂ ਵੱਧ ਜਨਰਲ ਮੈਂਬਰ ਅਤੇ ੫੨ ਸਥਾਨਿਕ ਸੰਸਥਾਵਾਂ ਸਬੰਧਤ ਗਰੁੱਪ ਮੈਂਬਰ ਹਨ। ਭਮਰਾ ਜੀ WIFG ਨੂੰ ਸਥਾਪਿਤ ਕਰਨ ਵਾਲੇ ਮੁੱਢਲੇ ਮੈਬਰਾਂ ਵਿਚੋਂ ਇਕ ਖਾਸ ਸੱਜਣ ਹਨ। ਸੰਤ ਜੀ ਵੱਖ-ਵੱਖ ਧਰਮਾਂ ਤੇ ਭਾਈਚਾਰਿਆਂ ਵਿਚ ਆਪਸੀ ਪਰਸਪਰ ਸਬੰਧ, ਪ੍ਰੇਮ ਪਿਆਰ ਅਮਨ ਏਕਤਾ, ਸ਼ਾਂਤੀ-ਤਾਲ ਮੇਲ ਤੇ ਲੋੜੀਂਦੀ ਮਿਲਵਰਤਣ ਵਧਾਉਣ ਦੇ ਉਸਾਰੂ ਕਾਰਜਾਂ ਹਿਤ ਪਿਛਲੇ ੩੦ ਸਾਲਾ ਤੋਂ ਲਗਾਤਾਰ ਜੁਟੇ ਹੋਏ ਹਨ। ਇਨ੍ਹਾਂ ਇੰਟਰ ਫੇਥ ਗਰੁਪ ਦੀ ਚੜ੍ਹਦੀ ਕਲਾ ਲਈ ਅਤਿ ਸ਼ਲਾਘਾ ਯੋਗ, ਪ੍ਰਸੰਸਤਾ ਭਰੇ ਕਈ ਕੰਮ ਕੀਤੇ ਅਤੇ ਅੱਗੋਂ ਲਈ ਵੀ ਗਰੁਪ ਦੀ ਉਜਾਗਰਤਾ ਅਤੇ ਲੋਕ ਭਲਾਈ ਲਈ ਆਪਣੇ ਸਾਥੀ ਸਹਿਯੋਗੀਆਂ ਨਾਲ ਉਤਸ਼ਾਹ ਸਹਿਤ ਕੰਮ ਕਰਨ ਲਈ ਬੱਚਨਵੱਧ ਹਨ। ਭਮਰਾ ਜੀ ਵੁਲਵਰਹੈਂਪਟਨ ਸ਼ਹਿਰ ਦੀਆਂ ਕਈ ਪ੍ਰਮੁਖ ਸੰਸਥਾਵਾਂ ਦੇ ਮੈਂਬਰ ਹੁੰਦਿਆਂ ਆਪਣੀ ਸੂਝ ਬੂਝ ਤੇ ਯੋਗਤਾ ਦੁਆਰਾ ਸੇਵਾ ਦਾ ਯੋਗਦਾਨ ਪਾਕੇ ਸਮੁਚੇ ਸਿੱਖ ਭਾਈਚਾਰੇ ਦਾ ਬੜੀ ਗੌਰਵਤਾ ਸਹਿਤ ਨਾਮ ਰੋਸ਼ਨ ਕੀਤਾ ਤੇ ਕਰ ਰਹੇ ਹਨ। ਇਹਨਾਂ ਅਫਰੀਕਾ ਵਿਚ ਰਹਿੰਦਿਆਂ ਤੇ ਯੂ.ਕੇ ਵਿਚ ਵੀ ਸਮੇਂ-ਸਮੇਂ ਨਾਮਧਾਰੀ ਸੰਗਤ, ਰਾਮਗੜ੍ਹੀਆ ਭਾਈਚਾਰਾ-ਇੰਟਰਫੇਥ ਗਰੁਪ-ਨਿਊ ਕਰਾਸ ਹੋਸਪੀਟਲ ਦੇ ਕਿਡਨੀ ਯੂਨਿਟ, ਕੈਂਸਰ ਖੋਜ, ਬੀਸੋਨੀਆਂ ਰਲੀਫ ਫੰਡ, ਭਾਰਤੀ, ਗੁਜਰਾਤ ਭੂਚਾਲ ਫੰਡ—ਭਾਵ ਕਈ ਸੰਸਥਾਵਾਂ ਲਈ ਆਪਣੇ ਸਹਿਯੋਗੀ ਸਾਥੀਆਂ ਨਾਲ ਮਿਲਕੇ ਮਾਇਆ ਇੱਕਤਰ ਕਰਕੇ ਸਮੁਚੀ ਲੁਕਾਈ ਦੇ ਭਲੇ ਲਈ ਸੁਚੱਜੇ ਕਾਰਜਾਂ ਵਿਚ ਸਦਾ ਹੀ ਵੱਧ ਚੜ੍ਹ ਕੇ ਹਿਸਾ ਲਿਆ ਹੈ। WIFG ਦੇ ਬਾਨੀ ਮੈਂਬਰ ਭਮਰਾ ਜੀ ਇਸ ਸੰਸਥਾ ਦੇ ਫਾਉਂਡਰ ਮੈਂਬਰ ਹੁੰਦਿਆਂ ਸੰਨ ੧੯੯੨ ਤੱਕ ਵਾਈਸ ਚੇਅਰਮੈਨ, ੧੯੯੨ ਤੋਂ ੧੯੯੪ ਤੱਕ ਚੇਅਰਮੈਨ, ਅਤੇ ੧੯੯੮ ਤੋਂ ੨੦੦੨ ਤੱਕ ੪ ਸਾਲਾ ਮੁੜ ਮੀਤ ਪ੍ਰਧਾਨ ਦੇ ਪੱਦ ਤੇ ਸੁਸ਼ੋਬਤ ਰਹੇ ਹਨ। ਬੜੀ ਨਿਰਮਾਣਤਾ ਸਹਿਤ ਸੰਤ ਵਾਸਦੇਵ ਸਿਘ ਜੀ ਭਮਰਾਂ ਨੇ ਕਿਹਾ ਹੈ ਕਿ ਦਾਸ ਤਾਂ ਇਕ ਨਾਚੀਜ਼- ਸਧਾਰਨ ਜਿਹਾ ਬੰਦਾ ਹੈ। ਇਹ ਖੁਸ਼ੀਆਂ ਇਜ਼ਤ ਮਾਣ ਤੇ ਸਨਮਾਨ ਤਾਂ ਸਭ, ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਾਹਾਰਾਜ ਦੇ ਦਰ ਦੀ ਚਰਨ ਧੂੜ-ਬਖਸ਼ਿਸ਼ਾਂ ਸਦਕਾਂ ਹੀ ਮਿਲ ਰਹੇ ਹਨ। ਦਾਸ ਨੇ WIFG ਦੇ ਜੋ ਵੀ ਕਾਰਜ ਕੀਤੇ ਅਜ ਤੱਕ, ਉਹ ਸਭ ਸਾਥੀ ਮੈਂਬਰਾਂ ਦੀ ਮਿਲਵਰਤਣ-ਸਯੋਗ ਨਾਲ ਹੀ ਹੋਏ ਹਨ। ਦਾਸ ਨੂੰ ਦਿਤਾ ਗਿਆ। ਇਹ ਸਨਮਾਨ ਸਾਰੇ WIFG ਦਾ ਆਪਣਾ ਸਨਮਾਨ ਹੈ। ਉਨਾਂ ਕਿਹਾ ਮੈਂ ਬਹੁਤ ਖੁਸ਼ ਹਾਂ। ਨਾਲ ਹੀ ਮੇਰੀਆਂ ਜੁਮੇਵਾਰੀਆਂ ਵਿਚ ਕਈ ਗੁਣਾਂ ਹੋਰ ਵੀ ਵਾਧੇ ਹੋਏ ਹਨ। ਜਿਨਾਂ ਨੂੰ ਨਿਭਾਉਣ ਹਿਤ ਸਭ ਦੇ ਵਡਮੁਲੇ ਸਹਿਯੋਗ ਤੇ ਸ਼ੁਭ ਕਾਮਨਾਵਾਂ ਸਦਕਾ ਪੂਰੇ ਜਤਨ ਕਰਦਾ ਰਹਾਗਾਂ। ਵਾਸਦੇਵ ਸਿਘ ਜੀ ਦੇ ਪੈਟਰਨ ਬਣਨ ਤੇ ਵੁਲਵਰਹੈਂਪਟਨ ਦੀਆਂ ਸਥਾਨਿਕ ਅੰਗੇਰਜ਼ੀ ਅਖਬਾਰਾਂ ਤੇ ਯੂ.ਕੇ. ਦੀਆਂ ਪੰਜਾਬੀ ਅਖਬਾਰਾਂ ਵਿਚ ਫੋਟੋ ਸਮੇਤ ਖ਼ਬਰਾਂ ਪ੍ਰਕਾਸ਼ਤ ਹੋਈਆਂ ਹਨ। ਇਸ ਸ਼ੁਭ ਅਵਸਰ ਤੇ ਭਮਰਾ ਜੀ ਨੂੰ ਵੁਲਵਰਹੈਂਪਟਨ ਦੇ ਮੇਅਰ-ਬਿਸ਼ੋਪ, ਐਮ-ਪੀਜ, ਕੌਂਸਲਰ ਅਤੇ ਹੋਰ ਕਈ ਸੰਸਥਾਵਾਂ ਦੇ ਮੁਖੀਆਂ ਅਤੇ ਸੱਜਣਾਂ ਮਿਤਰਾਂ ਵੱਲੋਂ ਵਧਾਈਆਂ ਮੁਬਾਰਕਾਂ ਦੇ ਸੰਦੇਸ਼ ਪੁਜ ਰਹੇ ਹਨ। ਯਾਦ ਰਹੇ ੨੫ ਫਰਵਰੀ ੨੦੦੩ ਨੂੰ ਵਾਸਦੇਵ ਸਿਘ ਭਮਰਾਂ ਨੇ ਆਪਣੇ ਜੀਵਨ ਦੇ ੬੫ ਵਰ੍ਹੇ ਤਹਿ ਕਰ ਲਏ ਹਨ। ਵਧਾਈਆਂ।

ਪਿਛਲੇ ਸਾਲ ਅਪ੍ਰੈਲ ੨੦੦੨ ਵਿਚ ਵੀ ਵਾਸਦੇਵ ਸਿਘ ਭਮਰਾ ਜੀ ਨੂੰ ਲੰਡਨ ਵਿਖੇ 'ਸ਼ਾਂਤੀ ਦੂਤ' ਸਨਮਾਨ ਦਿੱਤਾ ਗਿਆ ਸੀ।

## ਪੰਜਾਬੀ ਲੇਖਕ ਸਭਾ ਜਲੰਧਰ ਵਲੋਂ 'ਤੂੰ ਕੀ ਜਾਣੇ' ਉਪਰ ਭਖ਼ਵਾਂ ਸੰਵਾਦ

ਜਲੰਧਰ— ਪੰਜਾਬੀ ਸ਼ਾਇਰ ਗੁਰਨਾਮ ਢਿੱਲੋਂ ਦੇ ਨਵੇਂ ਕਾਵਿ-ਸੰਗ੍ਰਹਿ 'ਤੂੰ ਕੀ ਜਾਣੇ' ਉਪਰ ਪੰਜਾਬੀ ਲੇਖਕ ਸਭਾ, ਜਲੰਧਰ ਵਲੋਂ ੨੬ ਫਰਵਰੀ ੨੦੦੩ ਬੁੱਧਵਾਰ ਨੂੰ ਦੇਸ਼ ਭਗਤ ਯਾਦਗਾਰ ਹਾਲ ਵਿਖੇ ਵਿਚਾਰ-ਗੋਸ਼ਟੀ ਕੀਤੀ ਗਈ। ਪੰਜਾਬੀ ਦੇ ਨਾਮਵਰ ਸ਼ਾਇਰਾਂ, ਆਲੋਚਕਾਂ ਤੇ ਵੱਖ-ਵੱਖ ਖੇਤਰ ਦੇ ਵਿਦਵਾਨਾਂ ਨੇ ਭਰਪੂਰ ਹਾਜ਼ਰੀ ਭਰੀ ਅਤੇ ਗੁਰਨਾਮ ਢਿੱਲੋਂ ਦੇ ਪੁਸਤਕ ਦੇ ਨਾਲ ਨਾਲ ਪੰਜਾਬੀ ਕਵਿਤਾ ਦੀ ਮੌਜੂਦਾ ਸਥਿਤੀ ਬਾਰੇ ਵੀ ਤਿੰਨ ਘੰਟਿਆਂ ਤੱਕ ਇਕ ਸਾਰਥਿਕ ਸੰਵਾਦ ਨਿਰੰਤਰ ਚਲਾਈ ਰੱਖਿਆ।

ਇਸ ਸਮਾਗਮ ਦੀ ਪ੍ਰਧਾਨਗੀ ਪ੍ਰਿੰਸੀਪਲ. ਸੁਖਬੀਰ ਸਿਘ ਚੱਠਾ ਹੋਰਾਂ ਕੀਤੀ ਅਤੇ ਮੁੱਖ ਮਹਿਮਾਨ ਸਨ ਡਾ. ਜੋਗਿੰਦਰ ਸਿਘ ਪੁਆਰ। ਸਮਾਗਮ ਦੇ ਆਰੰਭ ਵਿੱਚ ਡਾ. ਵਰਿਆਮ ਸਿਘ ਸੰਧੂ ਹੋਰਾਂ ਭਾਵਪੂਰਤ ਢੰਗ ਨਾਲ ਸਮਾਗਮ ਦੇ ਪ੍ਰਧਾਨ, ਮੁੱਖ ਮਹਿਮਾਨ, ਪੁਸਤਕ ਲੇਖਕ ਅਤੇ ਆਏ ਹੋਏ ਵਿਦਵਾਨਾਂ ਨੂੰ ਜੀ ਆਇਆ ਕਹਿੰਦੀਆਂ ਸਮਾਗਮ ਨੂੰ ਆਰੰਭਿਆ। ਗੁਰਨਾਮ ਢਿੱਲੋਂ ਦੀ ਗੀਤ-ਰਚਨਾ ਨੂੰ ਕੁਲਦੀਪ ਪਾਠਕ ਨੇ ਦਿਲਕਸ਼ ਅੰਦਾਜ਼ ਵਿੱਚ ਗਾ ਕੇ ਪੇਸ਼ ਕੀਤਾ।

ਡਾ. ਇਕਬਾਲ ਸਿਘ ਡੋਮਾ ਨੇ ਪੁਸਤਕ ਸੰਬੰਧੀ ਆਪਣਾ

ਖੋਜ ਪੱਤਰ ਪੇਸ਼ ਕਰਦਿਆਂ ਕਿਹਾ ਕਿ ਇਹ ਕਵਿਤਾ ਜ਼ਿੰਦਗੀ ਦੇ ਯਥਾਰਥ ਨੂੰ ਵੱਖ-ਵੱਖ ਵਿਅੰਗ-ਜੁਗਤਾਂ ਰਾਹੀਂ ਰੂਪਮਾਨ ਕਰ ਰਹੀ ਹੈ। ਦੂਸਰਾ ਪਰਚਾ ਡਾ. ਰਣਜੀਤ ਸਿੰਘ ਸੰਧੂ ਦਾ ਸੀ, ਜਿਸ ਵਿੱਚ ਕਵਿਤਾ ਵਿਚਲੇ ਸਮਾਜਿਕ ਸਰੋਕਾਰਾਂ ਦੀ ਡੂੰਘੇਰੀ ਪੇਸ਼ਕਾਰੀ ਨੂੰ ਉਭਾਰਨ ਦਾ ਯਤਨ ਕੀਤਾ ਗਿਆ।

ਪਰਚਿਆਂ ਅਤੇ ਪੁਸਤਕ ਸੰਬੰਧੀ ਬਹਿਸ ਦਾ ਆਰੰਭ ਪ੍ਰੋ. ਗੋਪਾਲ ਸਿੰਘ ਬੁੱਟਰ ਨੇ ਕੀਤਾ। ਉਸਨੇ ਪਰਚਾ ਲੇਖਕਾਂ ਦੀ ਯਤਨ ਦੀ ਸ਼ਲਾਘਾ ਕੀਤੀ ਅਤੇ ਢਿੱਲੋਂ ਦੀ ਪੁਸਤਕ ਸੰਬੰਧੀ ਕਿਹਾ ਕਿ ਇਹ ਸਮਾਜ ਦੀ ਸਮੁੱਚਤਾ ਨੂੰ ਆਪਣੇ ਵਿੱਚ ਸਮੋਏ ਹੋਣ ਵਾਲੀ ਸ਼ਾਇਰੀ ਹੈ, ਇਸ ਲਈ ਇਸਨੂੰ ਪਰਵਾਸੀ ਦੇ ਸੰਦਰਭ ਵਿੱਚ ਹੀ ਵੇਖਣਾ ਉਚਿਤ ਨਹੀਂ। ਜਗਜੀਤ ਸਿੰਘ ਆਨੰਦ ਨੇ ਸੰਤੁਸ਼ਟੀ ਪ੍ਰਗਟਾਈ ਕਿ ਅੱਜ ਇਹ ਸੈਮੀਨਾਰ ਸਰਲ ਭਾਸ਼ਾ ਪ੍ਰਵਾਹ ਰਾਹੀਂ ਨੇਪਰੇ ਚੜ੍ਹਿਆ ਹੈ। ਬਹਿਸ ਵਿੱਚ ਹਿੱਸਾ ਲੈਂਦਿਆਂ ਡਾ. ਸੁਖਵਿੰਦਰ ਸੰਘਾ ਅਤੇ ਪ੍ਰੋ. ਪਿਆਰਾ ਸਿੰਘ ਭੋਗਲ ਦਾ ਵਿਚਾਰ ਸੀ ਕਿ ਕਵਿਤਾ ਨੂੰ ਆਧਾਰ ਬਣਾ ਕੇ ਗੱਲ ਬਾਰੀਕ ਬੀਨੀ ਨਾਲ ਹੋਣੀ ਚਾਹੀਦੀ ਹੈ। ਹਰਭਜਨ ਹੁੰਦਲ ਨੇ ਢਿੱਲੋਂ ਨਾਲ ਨਿੱਜੀ ਸਾਂਝ ਦੇ ਹਵਾਲਿਆਂ ਰਾਹੀਂ ਆਪਣੇ ਭਾਵਪੂਰਣ ਵਿਚਾਰ ਰੌਚਿਕ ਢੰਗ ਨਾਲ ਪ੍ਰਗਟਾਏ। ਸੁਰਿੰਦਰ ਗਿੱਲ ਨੇ ਵੀ ਢਿੱਲੋਂ ਦੀ ਸ਼ਾਇਰੀ ਦੀ ਪ੍ਰਸੰਸਾ ਕੀਤੀ।

ਸਮਾਗਮ ਦੇ ਮੁੱਖ ਮਹਿਮਾਨ ਡਾ. ਜੋਗਿੰਦਰ ਸਿੰਘ ਪੁਆਰ ਹੋਰਾਂ ਪੰਜਾਬੀ ਆਲੋਚਨਾ ਦੀ ਮੌਜੂਦਾ ਸਥਿਤੀ ਤੇ ਚਿੰਤਾ ਪ੍ਰਗਟਾਉਂਦਿਆ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਆਲੋਚਨਾ ਨੂੰ ਵਧੇਰੇ ਸਮੱਰਥ ਹੋਣ ਦੀ ਲੋੜ ਹੈ—ਆਲੋਚਨਾ ਦਾ ਪੱਧਰ ਤਾਂ ਹੀ ਸੰਤੁਸ਼ਟੀ ਵਾਲਾ ਹੋ ਸਕਦਾ ਹੈ। ਸਮਾਗਮ ਦੇ ਪ੍ਰਧਾਨ ਪ੍ਰਿੰਸੀਪਲ ਚੱਠਾ ਹੋਰਾਂ ਸਾਰਥਿਕ ਸੰਵਾਦ ਤੇ ਤਸੱਲੀ ਪ੍ਰਗਟਾਉਂਦਿਆਂ ਕਿਹਾ ਕਿ ਅਜਿਹੇ ਭਖਵੇਂ ਸੰਵਾਦ ਨਿਰੰਤਰ ਹੋਣੇ ਚਾਹੀਦੇ ਹਨ। ਗੁਰਨਾਮ ਢਿੱਲੋਂ ਨੇ ਸਮਾਗਮ ਦੇ ਅੰਤ ਉਪਰ ਆਪਣੇ ਸਮਾਗਮ ਸੰਬੰਧੀ ਪ੍ਰਭਾਵ ਸਾਂਝੇ ਕਰਦਿਆਂ ਕਿਹਾ ਕਿ ਮੈਨੂੰ ਖੁਸ਼ੀ ਹੈ ਕਿ ਮੇਰੀ ਪੁਸਤਕ ਤੇ ਸਭਾ ਨੇ ਇਕ ਸੰਵਾਦ ਦਾ ਪ੍ਰਬੰਧ ਕੀਤਾ ਹੈ। ਮੰਚ ਦਾ ਸੰਚਾਲਨ ਡਾ. ਉਮਿੰਦਰ ਜੌਹਲ ਨੇ ਕੀਤਾ।

ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਗੁਰਨਾਮ ਢਿੱਲੋਂ ਨੂੰ ਮੋਹ ਦਾ ਪ੍ਰਤੀਕ ਯਾਦ-ਚਿੰਨ੍ਹ, ਸ਼ਾਲ ਭੇਟ ਕੀਤਾ ਗਿਆ। ਸਭਾ ਦੇ ਪ੍ਰਧਾਨ ਜਗਦੀਸ਼ ਸਿੰਘ ਵਰਿਆਮ ਨੇ ਆਏ ਵਿਦਵਾਨਾਂ ਦਾ ਧੰਨਵਾਦ ਕੀਤਾ ਅਤੇ ਅੱਗੋਂ ਵੀ ਅਜਿਹੇ ਸੰਵਾਦਾਂ ਨੂੰ ਰਚਾਏ ਜਾਣ ਦਾ ਭਰੋਸਾ ਦਿਵਾਇਆ।

ਬਾਬਾ ਭਗਤ ਸਿੰਘ ਬਿਲਗਾ, ਸਤਨਾਮ ਚਾਨਾ, ਹਰਭਜਨ ਸਿੰਘ ਬਟਾਲਵੀ, ਉਰਮਿਲਾ ਆਨੰਦ, ਕ੍ਰਿਸ਼ਨ ਲਾਲ ਪਰਵਾਨਾ, ਕਿਰਪਾਲ ਸਿੰਘ ਦਰਦੀ, ਰਾਜਿੰਦਰ ਬਿਮਲ, ਸੁਸ਼ੀਲ ਦੁਸਾਂਝ, ਡਾ. ਸੁਖਪਾਲ ਸਿੰਘ ਥਿੰਦ, ਡਾ. ਡੀ. ਬੀ. ਰਾਏ, ਪ੍ਰੋ. ਜਸਪਾਲ ਸਿੰਘ, ਪ੍ਰੀਤਮ, ਕੁਲਦੀਪ ਅਮਨ, ਪ੍ਰੋ. ਰਜਨੀਸ਼ ਬਹਾਦਰ ਸਿੰਘ, ਬਲਬੀਰ ਪਰਵਾਨਾ, ਗੁਰਮੀਤ, ਰਘਬੀਰ ਸਿੰਘ, ਰਾਜੇਸ਼ਵਰ ਸਿੰਘ, ਸੀ. ਐਲ. ਲੱਕੀ, ਕੁਲਦੀਪ ਮਾਣਕ, ਪ੍ਰੋ. ਭੁਪਿੰਦਰ ਸਿੰਘ ਆਦਿ ਸਾਹਿਤਕਾਰ ਤੇ ਸਾਹਿਤ ਰਸੀਏ ਸਮਾਗਮ ਦੀ ਰੌਣਕ ਬਣੇ।

*—ਉਮਿੰਦਰ ਜੌਹਲ*

## ਸੰਤ ਲਾਭ ਸਿੰਘ ਹੈਦਰਾਬਾਦ ਨੂੰ ਸਦਮਾ



ਸੰਤ ਲਾਭ ਸਿੰਘ ਹੈਦਰਾਬਾਦ ਵਾਲਿਆਂ ਦੀ ਧਰਮ ਪਤਨੀ ਬੀਬੀ ਅੰਮ੍ਰਿਤ ਕੌਰ ੩ ਅਕਤੂਬਰ, ੨੦੦੨ ਨੂੰ ਅਕਾਲ ਪੁਰਖ ਦੇ ਭਾਣੇ ਅਨੁਸਾਰ ੭੦ ਸਾਲ ਦੀ ਉਮਰ ਭੋਗ ਕੇ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ। ਉਨ੍ਹਾਂ ਦੀ ਆਤਮਿਕ ਸ਼ਾਂਤੀ ਨਮਿਤ ਰੱਖੇ ਗਏ ਪਾਠ ਦਾ ਭੋਗ ੧੦ ਅਕਤੂਬਰ, ੨੦੦੨ ਨੂੰ ਪਾਇਆ ਗਿਆ। ਇਸ ਸਮੇਂ ਜਥੇਦਾਰ ਧਰਮ ਸਿੰਘ ਦਿੱਲੀ ਵਾਲਿਆਂ ਕੀਰਤਨ ਕੀਤਾ। ਬੀਬੀ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬੜੇ ਸ਼ਰਧਾਲੂ ਸਨ। ਬੀਬੀ ਜੀ ਦਾ ਯਤਨ ਰਹਿੰਦਾ ਸੀ ਕਿ ਹੋਲਾ ਮਹੱਲਾ ਜਿੱਥੇ ਵੀ ਹੋਵੇ ਤੇ ਅੱਸੂ ਦੇ ਮੇਲੇ ਤੇ ਵਿਸ਼ੇਸ਼ ਤੌਰ ਤੇ ਜਾ ਕੇ ਸ੍ਰੀ ਸਤਿਗੁਰੂ ਜੀ ਤੇ ਸਾਧ ਸੰਗਤ ਦਾ ਦਰਸ਼ਨ ਕੀਤਾ ਜਾਵੇ। ਆਪ ਆਪਣੇ ਕੋਲ ਅੱਖਾਂ ਦੀ ਇਕ ਦਵਾਈ ਰੱਖਦੇ ਸਨ। ਇਹ ਦਵਾਈ ਆਪ ਸਾਧ ਸੰਗਤ ਵਿੱਚ ਮੁਫ਼ਤ ਵੰਡਕੇ ਬੜੀ ਖੁਸ਼ੀ ਪ੍ਰਾਪਤ ਕਰਦੇ ਸਨ।

ਸੰਤ ਲਾਭ ਸਿੰਘ ਜੀ ਇਕ ਚੰਗੇ ਜੀਵਨ ਸਾਥੀ ਤੋਂ ਵਿਛੜ ਗਏ ਹਨ। 'ਵਰਿਆਮ' ਵਲੋਂ ਅਰਦਾਸ ਹੈ ਕਿ ਸਤਿਗੁਰੂ

ਵਿਛੜੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਮਿਲੇ।

## ਮਨਮੋਹਨ ਸਹਿਗਲ ਦੇ ਬਾਰ੍ਹਵੇਂ ਨਾਵਲ ਤੇ ਗੋਸ਼ਟੀ

ਚੰਡੀਗੜ੍ਹ—ਸਹਿਤ ਸੰਗਮ ਚੰਡੀਗੜ੍ਹ ਵਲੋਂ ਹਿੰਦੀ ਨਾਵਲਕਾਰ ਪ੍ਰੋਫੈਸਰ ਮਨਮੋਹਨ ਸਹਿਗਲ ਦੇ ਨਵੇਂ ਨਾਵਲ 'ਸਮਝੋਤੇ ਸੇ ਪਹਿਲੇ' ਉੱਤੇ ਇਕ ਵਿਚਾਰ ਚਰਚਾ ਦਾ ਆਯੋਜਨ ੩੭੨੮/੨੨ ਡੀ ਵਿਖੇ, ਡਾ. ਧਰਮਪਾਲ ਸੈਨੀ ਦੀ ਪ੍ਰਧਾਨਗੀ ਹੇਠ ਕੀਤਾ ਗਿਆ।

ਡਾ. ਜਗਮੋਹਨ ਚੋਪੜਾ, ਹੁਕਮਚੰਦ ਰਾਜਪਾਲ, ਡਾ. ਸ਼ਸ਼ੀਪ੍ਰਭਾ, ਯਸ਼ ਗੁਲਾਟੀ, ਈਸ਼ਵਰ ਜੋਹਰ, ਰਤਨ ਚੰਦ ਰਤਨੇਸ਼ ਤੇ ਡਾ. ਦੇਸ਼ ਕੁਮਾਰ ਪਾਂਡੇ ਨੇ 'ਸਮਝੋਤੇ ਸੇ ਪਹਿਲੇ' ਨਾਵਲ ਦੇ ਵੱਖ-ਵੱਖ ਪਹਿਲੂਆਂ ਤੇ ਪੇਪਰ ਪੜ੍ਹੇ ਤੇ ਯਥਾਰਥਵਾਦੀ ਦ੍ਰਿਸ਼ਟੀ ਲਈ ਨਾਵਲਕਾਰ ਦੀ ਸ਼ਲਾਘਾ ਕੀਤੀ।

ਹਰਜਿੰਦਰ ਸਿੰਘ ਮਝੈਲ, ਰਮੇਸ਼ ਆਨੰਦ, ਮਦਨ ਗੁਪਤਾ ਸਪਾਟੂ ਅਤੇ ਫੂਲਚੰਦ ਮਾਨਵ ਨੇ ਵੀ ਮਨਮੋਹਣ ਸਹਿਗਲ ਦੇ ਨਵੇਂ ਨਾਵਲ ਨੂੰ 'ਨਾਰੀ-ਕੇਂਦ੍ਰਿਤ' ਉਪਨਿਆਸ ਦੱਸਿਆ ਤੇ ਕਿਹਾ ਕਿ ਵੱਖੋ ਵੱਖ ਯੂਨੀਵਰਸਟੀਆਂ ਦੇ ਹਿੰਦੀ ਪਾਠ ਕ੍ਰਮਾਂ ਵਿੱਚ ਪੜ੍ਹਾਏ ਜਾਂਦੇ ਮਨਮੋਹਨ ਸਹਿਗਲ ਦੇ ਕੁਝ ਨਾਵਲਾਂ ਤੋਂ ਇਹ ਅੱਗੇ ਦੀ ਲਿਖਤ ਹੈ।

ਸਾਹਿਤ ਸੰਗਮ ਵੱਲੋਂ ਨਾਰੀਅਲ, ਸ਼ਾਲ ਆਦਿ ਭੇਟ ਕਰਕੇ ਇਸ ਮੌਕੇ ਤੇ ਮਨਮੋਹਨ ਸਹਿਗਲ ਦਾ ਸਨਮਾਨ ਕੀਤਾ ਗਿਆ। ਤ੍ਰੈ-ਭਾਸ਼ੀ ਕਾਵਿ ਗੋਸ਼ਠੀ ਵਿੱਚ ਵਿਸ਼ਨੂੰ ਸਕਸੈਨਾ, ਸ਼ਿਵਨਾਥ, ਬਲੈਵਤ ਸਿੰਘ ਰਾਵਤ, ਭਾਗ ਸਿੰਘ, ਯੋਗੇਸ਼ਵਰ ਕੌਰ, ਹਰਿੰਦਰ ਨੇਗੀ ਆਦਿ ਦਸ ਕਵੀਆਂ ਨੇ ਕਾਵਿਪਾਨ ਕੀਤਾ।

ਪ੍ਰਧਾਨਗੀ ਭਾਸ਼ਨ ਵਿੱਚ ਪ੍ਰੋਫੈਸਰ ਧਰਮਪਾਲ ਸੈਨੀ ਨੇ ਡਾ. ਮਨਮੋਹਨ ਸਹਿਗਲ ਦੀ ਸਾਹਿਤ ਸਾਧਨਾ ਵਿੱਚ 'ਸਮਝੋਤੇ ਸੇ ਪਹਿਲੇ' ਦਾ ਖ਼ਾਸ ਜ਼ਿਕਰ ਕਰਦਿਆਂ ਸਾਹਿਤ-ਸੰਗਮ ਦੀਆਂ ਬਹੁਪੱਖੀ ਸਰਗਰਮੀਆਂ ਦੀ ਸ਼ਲਾਘਾ ਕੀਤੀ ਤੇ ਅਜਿਹੀਆਂ ਗੋਸ਼ਠੀਆਂ ਨੂੰ ਸਾਰਥਕ ਕਰਾਰ ਦਿੱਤਾ।

—ਯੋਗੇਸ਼ਵਰ ਕੌਰ

## ਫਿਲੌਰੀਆ ਤੇ ਨੀਰ ਨੂੰ ਭੱਠਲ ਸਨਮਾਨ ਅਵਤਾਰ ਸ਼ਾਇਰ ਨਾਲ ਰੂ-ਬ-ਰੂ

ਸਾਹਿਤ ਸਭਾ ਮੁਹਾਲੀ ਦੀ ਮਾਸਿਕ ਇਕੱਤਰਤਾ ਕਲਾਕਾਰ ਸੰਗਮ ਦੇ ਸਹਿਯੋਗ ਨਾਲ ਕਰਾਈ ਗਈ। ਜਿਸ ਦੀ ਪ੍ਰਧਾਨਗੀ ਡਾ. ਦੀਪਕ ਮਨਮੋਹਣ ਸਿੰਘ ਨੇ ਕੀਤੀ। ਕੰਵਰਜੀਤ ਭੱਠਲ, ਸ਼ਾਇਰ ਅਵਤਾਰ, ਮਨਮੋਹਨ ਸਿੰਘ ਦਾਊਂ, ਮੋਹਨ ਲਾਲ ਫਿਲੌਰੀਆ ਅਤੇ ਸੁਰਿੰਦਰ ਨੀਰ ਪ੍ਰਧਾਨਗੀ ਮੰਡਲ 'ਚ ਸ਼ਾਮਿਲ ਹੋਏ। ਸ਼ੁਰੂਆਤ 'ਚ ਸ੍ਰੀ ਦਾਊਂ ਨੇ ਸਭਨਾਂ ਨੂੰ ਸਵਾਗਤੀ ਸ਼ਬਦ ਸੰਬੋਧਨ ਕਰਦਿਆਂ ਕਿਹਾ ਅਸੀਂ ਕੁਰਸੀਆਂ ਤੇ ਗੋਲਕ ਦੀ ਲੜਾਈ ਪਿੱਛੇ ਨਹੀਂ ਪੈਂਦੇ ਤੇ ਸਾਹਿਤਕ ਧੂਣੀ ਮਘਾਉਂਦੇ ਰਹਿੰਦੇ ਆਂ ਤਾਂ ਕਿ ਹਰ ਮਹੀਨੇ ਇਕੱਤਰਤਾ ਦੌਰਾਨ ਵੱਡੇ ਪੱਧਰ ਤੇ ਸਾਹਿਤਕ ਸਮਾਗਮ ਰਚਾਕੇ ਸਾਹਿਤ ਤੇ ਸੱਭਿਆਚਾਰ ਦੀ ਸੇਵਾ ਕਰ ਸਕੀਏ।

ਸਮਾਗਮ ਦੇ ਪਹਿਲੇ ਹਿੱਸੇ 'ਚ ਕਰਨਲ ਨਰੈਣ ਸਿੰਘ ਭੱਠਲ ਜੋ ਕਿ ਸ੍ਰੀ ਕੰਵਰਜੀਤ ਭੱਠਲ ਦੇ ਪੜਦਾਦਾ ਜੀ ਸਨ, ਦੀ ਯਾਦ 'ਚ ਛੇਵਾਂ ਕਹਾਣੀ ਸਨਮਾਨ ਸ਼ੁਰੂ ਹੋਇਆ। ਮੁਕਾਬਲੇ 'ਚ ਪਹਿਲੇ ਥਾਂ ਰਹੀ ਕਹਾਣੀ 'ਮਰੀਜ' ਦਾ ਪਾਠ ਮੋਹਨ ਲਾਲ ਫਿਲੌਰੀਏ ਨੇ ਕੀਤਾ ਤੇ ਦੂਜੇ ਨੰਬਰ ਤੇ ਰਹੀ ਕਹਾਣੀ 'ਚੜ੍ਹੇ ਚੰਨ ਦੀ ਰਾਤੀਂ' ਦਾ ਪਾਠ ਸ੍ਰੀਮਤੀ ਸੁਰਿੰਦਰ 'ਨੀਰ' ਨੇ ਕੀਤਾ। ਜਿਸ ਉਪਰੰਤ ਕਰਮਵਾਰ ੧੦੦੦/- ਰੁਪਏ ਤੇ ਕਿਤਾਬਾਂ ਦਾ ਸੈੱਟ ਤੇ ੫੦੦/- ਰੁਪਏ ਕਿਤਾਬਾਂ ਦਾ ਸੈੱਟ ਦੋਵਾਂ ਨੂੰ ਦੇ ਕੇ ਸਨਮਾਨਿਤ ਕੀਤਾ ਗਿਆ। 'ਮਰੀਜ ਤੇ ਹੋਰ ਕਹਾਣੀਆਂ' ਦਾ ਵਿਮੋਚਨ ਡਾ. ਦੀਪਕ ਮਨਮੋਹਣ ਸਿੰਘ ਨੇ ਕੀਤਾ। ਮੰਚ ਸੰਚਾਲਕ ਜੋਗਿੰਦਰ ਸਿੰਘ ਰੇਖ ਨੇ ਦੱਸਿਆ ਇਸ ਵਾਰ ਛੇਵਾਂ ਇਨਾਮ ਸਮਾਰੋਹ ਹੋ ਰਿਹੈ, ਜਿਸ ਲਈ ੪੪ ਕਹਾਣੀਆਂ 'ਚੋਂ ਫਿਲੌਰੀਆ ਤੇ ਨੀਰ ਦੀਆਂ ਕਹਾਣੀਆਂ ਪਹਿਲੇ ਤੇ ਦੂਜੇ ਸਥਾਨ ਤੇ ਰਹੀਐਂ। ਕਹਾਣੀ ਸੰਗ੍ਰਹਿ ਮਰੀਜ ਤੇ ਹੋਰ ਕਹਾਣੀਆਂ 'ਚ ਪਹਿਲੇ ੧੨ ਨੰਬਰ ਤੇ ਆਉਣ ਵਾਲੀਆਂ ਕਹਾਣੀਆਂ ਰੱਖੀਆਂ ਗਈਐਂ। ਉਨ੍ਹਾਂ ਹਾਜ਼ਿਰ ਕਹਾਣੀਕਾਰਾਂ ਗੁਰਪਾਲ ਨੂਰ, ਨਾਇਬ ਸਿੰਘ ਮੰਡੇਰ, ਜਗਰੂਪ ਤੇ ਹਰਭਜਨ ਨੀਰ ਨੂੰ ਉਨ੍ਹਾਂ ਦੀਆਂ ਕਹਾਣੀਆਂ ਕਿਤਾਬ ਲਈ ਚੁਣੇ ਜਾਣ ਤੇ ਮੁਬਾਰਕਬਾਦ ਦਿੱਤੀ ਤੇ ਪ੍ਰਧਾਨਗੀ ਮੰਡਲ ਉਨ੍ਹਾਂ ਨੂੰ ਕਿਤਾਬਾਂ ਦੇ ਸੈੱਟ ਭੇਂਟ ਕੀਤੇ। ਮੋਹਨ ਲਾਲ ਫਿਲੌਰੀਆ ਦੀ ਕਹਾਣੀ ਮਰੀਜ ਜਿੱਥੇ ਮਰੀਜ਼ ਰਾਹੀਂ ਕਈ ਪਰਤਾਂ ਖੋਲਦੀਐ। ਉਥੇ ਸਮਾਜ ਨੂੰ ਹੀ ਮਰੀਜ਼ ਦੱਸਦਿਆਂ ਬਦਲਾਅ ਦੀ ਮੰਗ ਕਰਦੀ ਐ ਤੇ ਸਮਾਜ 'ਚ ਔਰਤ ਦੇ ਕਿਰਦਾਰਾਂ ਦੀ ਇੱਜ਼ਤ ਹੋਣੀ ਚਾਹੀਦੀ ਐ ਉੱਤੇ ਜ਼ੋਰ ਦਿੰਦੀ ਐ। ਸੁਰਿੰਦਰ ਨੀਰ ਦੀ ਕਹਾਣੀ ਅਮਲ ਤੇ ਦੁਰਾਚਾਰ ਦੇ ਡੰਗੇ ਵਿਅਕਤੀ ਦੇ ਪਰਿਵਾਰ ਦਾ ਦੁਖਾਂਤ ਬਿਆਨਦੀਐ ਜੋ ਪਤਨੀ ਤੇ ਬੱਚੇ ਛੱਡ ਕਿਧਰੇ ਚਲਾ ਗਿਐ ਤੇ ਪਤਨੀ ਲੋਕਾਂ ਦੀਆਂ ਮੰਦੀਆਂ ਨਜ਼ਰਾਂ ਦਾ ਸ਼ਿਕਾਰ ਬਣਦੀ ਆਪਣਾ ਪਾਕ ਦਾਮਨ

ਰਖਦੀਐ ਤੇ ਦਿਉਰ ਨਾਲ ਸਾਂਝ ਰੱਖਦੀਐ ਜੋ ਉਸ ਦੇ ਬੱਚਿਆਂ ਦੀ ਪੂਰੀ ਦੇਖ ਭਾਲ ਕਰਦੈ। ਅੰਤ ਚੜ੍ਹੇ ਚੰਨ ਦੀ ਰਾਤੀਂ ਸਵਾਲੀਆ ਨਿਸ਼ਾਨ ਛੱਡਦੀ ਖਤਮ ਹੁੰਦੀਐ ਕਿ ਦੋਹਾਂ 'ਚ ਕੀ ਰਿਸ਼ਤਾ ਹੋਵੇ।ਅੱਜ ਦੇ ਸਮਾਗਮ ਦੇ ਦੂਜੇ ਦੌਰ 'ਚ ਇੰਗਲੈਂਡ ਤੋਂ ਪਰਤੇ ਸ਼ਾਇਰ ਅਵਤਾਰ ਦੀ ਕਿਤਾਬ 'ਅਸੀਂ ਕਾਲੇ ਲੋਕ ਸਦੀਂਦੇ' ਦੇ ਵਿਮੋਚਨ ਤੋਂ ਪਹਿਲਾਂ ਅਵਤਾਰ ਸਿੰਘ ਪਤੰਗ ਨੇ 'ਮਰੀਜ ਤੇ ਹੋਰ ਕਹਾਣੀਆਂ' ਉੱਤੇ ਅਰਥ ਭਰਭੂਰ ਸਰਲ ਤੇ ਸਾਦਾ ਪਰਚਾ ਪੜ੍ਹਿਆ। ਜਿਸ 'ਚ ਕਹਾਣੀਆਂ ਦੇ ਵਿਸ਼ੇ ਵਸਤੂ ਤੇ ਸ਼ੈਲੀ ਉੱਤੇ ਝਾਤ ਪਵਾਉਂਦੇ ਹੋਏ ਸੰਖੇਪ ਵਿਚਾਰ ਪੇਸ਼ ਕੀਤੇ।

ਪ੍ਰਸਿੱਧ ਸ਼ਾਇਰ ਅਵਤਾਰ ਦੀ ਕਾਵਿ ਸੰਗ੍ਰਹਿ 'ਅਸੀਂ ਕਾਲੇ ਲੋਕ ਸਦੀਂਦੇ' ਦਾ ਵਿਮੋਚਨ ਡਾ. ਦੀਪਕ ਮਨਮੋਹਨ ਤੇ ਹਰਬਖਸ਼ ਮਕਸੂਦਪੁਰੀ ਨੇ ਸਾਂਝੇ ਤੌਰ ਤੇ ਕੀਤਾ।ਅਵਤਾਰ ਜੀ ਦਾ ਰੂ-ਬ-ਰੂ ਸ਼ੁਰੂ ਹੋਇਆ। ਉਨ੍ਹਾਂ ਆਪਣੇ ਬਚਪਨ ਤੇ ਸਾਹਿਤਕ ਸਫ਼ਰ ਬਾਰੇ ਜਾਣਕਾਰੀ ਦੇਂਦਿਆਂ ਕਿਹਾ ਮੇਰੀ ਪਹਿਲੀ ਕਾਵਿ ਸੰਗ੍ਰਹਿ 'ਕੱਪੜ ਛੱਲਾ' ਪ੍ਰੀਤਨਗਰ ਪ੍ਰੈਸ ਚੋਂ ਛਪੀ ੧੯੬੧ 'ਚ ਤੇ ਦੂਜੀ 'ਮੇਰੀ ਪਰਤ ਆਉਣ ਤੱਕ' ੧੯੮੩ 'ਚ ਛਪੀ ਤੇ ਹੁਣ 'ਅਸੀਂ ਕਾਲੇ ਲੋਕ ਸਦੀਂਦੇ' ੨੦੦੩ 'ਚ ਛਪੀ। ਮੈਂ ੨੦ ਸਾਲ ਬਾਅਦ ਕਿਤਾਬ ਕੱਢਦੈ ਪਰ ਮੈਨੂੰ ਖੁਸ਼ੀ ਆ ਕੇ ਮਿੱਤਰਾਂ ਨੂੰ ਮੇਰੀਆਂ ਪਿਛਲੀਆਂ ਦੋਵੇਂ ਕਿਤਾਬਾਂ ਤੇ ਉਨ੍ਹਾਂ 'ਚੋਂ ਕਈ ਨਜ਼ਮਾ ਯਾਦ ਹਨ। ਉਨ੍ਹਾਂ ਨਹੋਰਾ ਕਰਦੇ ਕਿਹਾ ਯਾਰੋ "ਮੈਨੂੰ ਸ਼ਾਇਰ ਹੀ ਰਹਿਣ ਦਿਉ। ਪਰਵਾਸੀ ਸ਼ਾਇਰ ਨਾ ਬਣਾਓ"। ਉਹਨਾਂ ਕਿਹਾ ਲੋਕਾਂ ਦੇ ਵੱਖੋ ਵੱਖਰੇ ਸ਼ੌਕ ਹਨ।ਮੇਰਾ ਸ਼ੌਕ ਜ਼ਿੰਦਗੀ ਦੇ ਸੰਘਰਸ਼ ਉੱਤੇ ਨਜ਼ਮ ਕਹਿਣਾ ਹੈ ਮੈਂ ਹਮੇਸ਼ਾ ਵਿਰੋਧੀ ਧਿਰ ਨਾਲ ਰਿਹੈ ਸਥਾਪਤੀ ਦੇ ਖਿਲਾਫ਼ ਖੜ੍ਹਿਐ।" ਪ੍ਰਵਾਸੀ ਜੀਵਨ ਦੇ ਸੰਤਾਪ ਬਾਰੇ ਉਨ੍ਹਾਂ ਰੰਗ ਨਸਲ ਮੱਤਭੇਦ ਨੂੰ ਉਜਾਗਰ ਕਰਦਿਆਂ ਕਿਹਾ ਕਾਲਿਆਂ ਉੱਤੇ ਹਾਲੇ ਵੀ ਅੱਤਿਆਚਾਰ ਹੁੰਦੇ ਨੇ ਤੇ ਉਥੇ ਹਾਲਤ ਬਹੁਤ ਭੈੜੇ ਨੇ—"ਵੇਸਵਾ ਦੇ ਹੱਭ ਵਰਗੀ ਜ਼ਿੰਦਗੀ ਹੈ, ਸਾਨੂੰ ਸਾਡੇ ਜੀਣ ਦੀ ਸ਼ਰਮਿੰਦਗੀ ਹੈ....।" ਇਸ ਸ਼ੇਅਰ ਉਪਰੰਤ ਉਨ੍ਹਾਂ ਆਪਣੀਆਂ ਚਰਚਿਤ ਨਜ਼ਮਾਂ ਪੱਛਮ, ਸਾਡੇ ਜਨਾਜ਼ੇ, ਬਲੈਕ ਬਾਅ, ਜੜਾਂ ਵਾਜਾਂ, ਏਅਰ ਪੋਰਟ ਆਏ ਕਰਨ ਕਮਾਈ, ਬੇਟੀਏ, ਖਤ, ਮੋਮਬੱਤੀ ਤੇ ਉੱਡੀਕ ਪੜੀਆ ਤੇ ਅੰਤ 'ਚ ਕਰਮ ਸਿੰਘ ਵਕੀਲ ਦੀ ਫ਼ਰਮਾਇਸ਼ ਉੱਤੇ ਬਹੁਤ ਵਧੀਆ ਨਜ਼ਮ 'ਵੀਜ਼ਾ' ਪੜੀ। ਸਮਾਗਮ 'ਚ ਹਰਭਜਨ ਨੀਰ, ਡਾ. ਗੁਰਪਾਲ ਸਿੰਘ, ਡਾ. ਲਾਭ ਸਿੰਘ ਖੀਵਾ, ਡਾ. ਪ੍ਰੇਮ ਸਿੰਘ, ਕਰਮ ਸਿੰਘ ਵਕੀਲ, ਡਾ. ਗੁਰਵਿੰਦਰ, ਸੰਜੀਵਨ ਸਿੰਘ ਤੇ ਹੋਰ ਅਨੇਕਾਂ ਪਤਵੰਤੇ ਆਏ। ਸ਼ਾਇਰੀ ਦੇ ਦੌਰ 'ਚ ਸੁਰਿੰਦਰ ਨੀਰ, ਬਲਜੀਤ ਸਿੰਘ ਰੈਣਾ, ਅੰਗਰੇਜ ਕਲੇਰ, ਬਾਬਾ ਪਟਿਆਲਵੀ, ਸੁਖਵਿੰਦਰ ਸੇਖੋਂ, ਗੁਰਪਾਲ ਸਿੰਘ ਨੂਰ ਅਤੇ ਹਰਬਖਸ਼ ਮਖਸੂਦਪੁਰੀ ਨੇ ਆਪਣੀਆਂ ਰਚਨਾਵਾਂ ਪੇਸ਼ ਕੀਤੀਆਂ। ਪ੍ਰਧਾਨਗੀ ਭਾਸ਼ਨ 'ਚ ਮਕਸੂਦਪੁਰੀ ਨੇ ਕਿਹਾ ਕਿ 'ਅਸੀਂ ਕਾਲੇ ਲੋਕ ਸਦੀਂਦੇ' 'ਚ ਚਿੰਤਨ ਤੇ ਜਜ਼ਬੇ ਭਾਵਾਂ ਦਾ ਸੁਮੇਲ ਹੈ ਤੇ ਆਲੋਚਨਾਤਮਕ ਅਧਿਐਨ 'ਚ ਵੀ ਇਸ ਦੀ ਉਚਿਤ ਥਾਂ ਬਣੇਗੀ। ਉਨ੍ਹਾਂ ਸਫ਼ਲ ਸਮਾਗਮ ਲਈ ਸਭਾ ਤੇ ਅਵਤਾਰ ਨੂੰ ਵਧਾਈ ਪੇਸ਼ ਕੀਤੀ। ਅੰਤ 'ਚ ਸ੍ਰੀ ਦਵਿੰਦਰ ਸਤਿਆਰਥੀ ਹਰਬੰਸ ਰਾਏ ਬਚਨ ਅਤੇ ਬਜ਼ੁਰਗ ਸਾਹਿਤਕਾਰ ਪ੍ਰੀਤਮ ਬਰਾੜ ਨੂੰ ਸ਼ਰਧਾਂਜਲੀ ਪੇਸ਼ ਕੀਤੀ। ਮੰਚ ਸੰਚਾਲਨ ਰਾਜਿੰਦਰ ਰੋਜ਼ੀ ਨੇ ਵਧੀਆ ਢੰਗ ਨਾਲ ਨਿਭਾਇਆ।

## ਸੁਰਜੀਤ ਪਾਤਰ ਨਾਲ ਰੂ-ਬ-ਰੂ

ਪੰਜਾਬੀ ਸਾਹਿਤ ਸਭਾ ਅਤੇ ਪੰਜਾਬੀ ਵਿਭਾਗ ਸਰਕਾਰੀ ਕਾਲਜ ਸੈਕਟਰ ੪੬ ਚੰਡੀਗੜ੍ਹ ਵਲੋਂ ਪੰਜਾਬੀ ਦੇ ਹਰਮਨ ਪਿਆਰੇ ਸ਼ਾਇਰ ਸੁਰਜੀਤ ਪਾਤਰ ਨਾਲ ਰੂ-ਬ-ਰੂ ਸਮਾਗਮ ਕੀਤਾ ਗਿਆ।ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਪ੍ਰਿੰਸੀਪਲ ਸ੍ਰੀ ਐਸ.ਸੀ. ਨਿਭਾਵਨ ਅਤੇ ਡਾ. ਤੇਜਵੰਤ ਸਿੰਘ ਗਿੱਲ ਸ਼ੁਸ਼ੋਭਤ ਸਨ। ਵਿਭਾਗ ਦੇ ਮੁਖੀ ਪ੍ਰੋ. ਦਿਲਬਾਗ ਸਿੰਘ ਨੇ ਮਹਿਮਾਨ ਸ਼ਾਇਰ ਤੇ ਹੋਰਨਾਂ ਸਾਹਿਤਕਾਰਾਂ ਦਾ ਸੁਆਗਤ ਕੀਤਾ। ਕਾਲਜ ਦੀ ਸਾਹਿਤ ਸਭਾ ਦੇ ਵਿਦਿਆਰਥੀਆਂ ਵਲੋਂ ਸੁਰਜੀਤ ਪਾਤਰ ਦੀਆਂ ਗ਼ਜ਼ਲਾਂ ਬੁਲੇ ਸ਼ਾਹ ਦੀ ਤੇ ਸ਼ਾਹ ਹੁਸੈਨ ਦੀਆਂ ਕਾਫੀਆਂ ਦਾ ਗਾਇਨ ਕੀਤਾ। ਜਿਨ੍ਹਾਂ ਚੋਂ ਪਰਵਿੰਦਰ ਸਿੰਘ, ਵਿੰਮੀ ਜਸਵਾਲ ਤੇ ਮਨਜੀਤ ਕੌਰ ਦੇ ਗੀਤ ਤੇ ਗਾਇਨ ਬਹੁਤ ਸਰਾਹਿਆ ਗਿਆ। ਡਾ. ਸਰਬਜੀਤ ਸਿੰਘ ਨੇ ਸੁਰਜੀਤ ਪਾਤਰ ਦੇ ਸਾਹਿਤਕ ਸਫ਼ਰ ਬਾਰੇ ਜਾਣਕਾਰੀ ਦੇਂਦੇ ਕਿਹਾ ਉਹ ਪੰਜਾਬੀ ਦਾ ਪਾਪੂਲਰ ਅਤੇ ਪ੍ਰਮਾਣਿਕ ਸ਼ਾਇਰ ਹੈ। ਸੁਰਜੀਤ ਪਾਤਰ ਨੇ ਆਪਣੇ ਰੂ-ਬ-ਰੂ ਦੌਰਾਨ ਆਪਣੇ ਬਚਪਨ, ਪਰਿਵਾਰਕ ਮਹੌਲ, ਪੜ੍ਹਾਈ ਅਤੇ ਸਮੇਂ ਸਮੇਂ ਜੀਵਨ ਵਿਚ ਆਏ ਲੋਕਾਂ ਦੇ ਰੋਲ ਨੂੰ ਵਿਸਤਾਰ ਸਹਿਤ ਦੱਸਿਆ। ਉਨ੍ਹਾਂ ਆਪਣੀਆਂ ਰਚਨਾਵਾਂ ਦੀ ਰਚਨਾ ਪ੍ਰਕਿਰਿਆ ਬਾਰੇ ਕਈ ਮਹੱਤਵਪੂਰਨ ਨੁਕਤੇ ਵਿਦਿਆਰਥੀਆਂ ਨਾਲ ਸਾਂਝੇ ਕੀਤੇ। ਉਹਨਾਂ ਵਿਦਿਆਰਥੀਆਂ ਦੁਆਰਾ ਪੁੱਛੇ ਸਵਾਲਾਂ ਦੇ ਪ੍ਰਸੰਗ ਵਿਚ ਉਹਨਾਂ ਭਾਸ਼ਾ, ਕਵਿਤਾ,

ਆਲੋਚਨਾ ਅਤੇ ਲੇਖਕਾਂ ਤੇ ਸਰਕਾਰ ਪ੍ਰਤੀ ਕਈ ਤਿੱਖੀਆਂ ਟਿੱਪਣੀਆਂ ਕੀਤੀਆਂ। ਉਹਨਾਂ ਆਪਣੀਆਂ ਕਈ ਰਚਨਾਵਾਂ ਦੇ ਹਵਾਲਿਆਂ ਰਾਹੀਂ ਇਹ ਸਪੱਸ਼ਟ ਕੀਤਾ ਕਿ ਸ਼ਾਇਰ ਆਪਣੇ ਆਪ ਨਾਲ ਝੂਠ ਨਹੀਂ ਬੋਲ ਸਕਦਾ। ਉਹਨਾਂ, "ਕੁਝ ਕਿਹਾ ਤਾਂ, "ਸੁੰਨੇ ਸੁੰਨੇ ਰਾਹਾਂ ਵਿਚ", "ਮੋਮਬੱਤੀਆਂ" ਅਤੇ "ਆਇਆ ਨੰਦ ਕਿਸ਼ੋਰ" ਆਦਿਕ ਰਚਨਾਵਾਂ ਵੀ ਸੁਣਾਈਆਂ। ਉਨ੍ਹਾਂ ਆਪਣੀ ਸ਼ਾਇਰੀ ਤੇ ਗੱਲਾਂ ਨਾਲ ਦੋ ਘੰਟੇ ਦਰਸ਼ਕਾਂ ਨੂੰ ਕੀਲ ਕੇ ਬਠਾਈ ਰੱਖਿਆ। ਵਿਦਿਆਰਥੀਆਂ ਦੇ ਭਰਵੇਂ ਇਕੱਠ ਦੇ ਨਾਲ ਨਾਲ ਸਿਰਕੱਢ ਸਾਹਿਤਕਾਰ ਵੀ ਪੁੱਜੇ। ਜਿਨ੍ਹਾਂ ਵਿਚ ਸਾਹਿਤ ਅਕਾਦਮੀ ਪੁਰਸਕ੍ਰਿਤ ਕਹਾਣੀਕਾਰ ਮੋਹਨ ਭੰਡਾਰੀ, ਪ੍ਰੇਮ ਗੋਰਖੀ, ਡਾ. ਸੁਖਦੇਵ ਸਿਰਸਾ ਆਲੋਚਕ, ਪ੍ਰੋ. ਇੰਦੇ, ਮਨਮੋਹਨ ਸਿੰਘ ਦਾਊ, ਨਰਿੰਦਰ ਭੁੱਲਰ, ਜਸਵੀਰ ਸਮਰ, ਕਰਮ ਸਿੰਘ ਵਕੀਲ, ਸੇਵੀ ਰਾਇਤ, ਡਾ. ਸਰਨਜੀਤ ਕੌਰ, ਜਨਕ ਰਾਜ ਸਿੰਘ ਆਦਿ ਵਿਸ਼ੇਸ਼ ਸਨ। ਅੰਤ 'ਚ ਸੁਰਜੀਤ ਪਾਤਰ ਹੁਰਾਂ ਦਾ ਕਾਲਜ ਦੀ ਸਾਹਿਤ ਸਭਾ ਵਲੋਂ ਸ਼ਾਨਦਾਰ ਮੋਮੈਂਟੋ ਦੇ ਕੇ ਸਨਮਾਨ ਕੀਤਾ ਗਿਆ। ਪ੍ਰਿੰਸੀਪਲ ਐਸ.ਸੀ. ਨਿਝਾਵਨ ਨੇ ਸਮਾਗਮ ਬਾਰੇ ਟਿੱਪਣੀ ਕਰਦਿਆਂ ਕਿਹਾ ਜਦ ਤੱਕ ਸੁਰਜੀਤ ਪਾਤਰ ਵਰਗੇ ਸ਼ਾਇਰ ਹਨ ਕਵਿਤਾ ਨਹੀਂ ਮਰ ਸਕਦੀ। ਪ੍ਰੋ. ਭੁਪਿੰਦਰ ਸਿੰਘ ਨੇ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ। ਮੰਚ ਸੰਚਾਲਨ ਸਾਹਿਤ ਸਭਾ ਦੀ ਪ੍ਰਧਾਨ ਮਨਦੀਪ ਕੌਰ ਅਤੇ ਜਨਰਲ ਸਕੱਤਰ ਜਸਪ੍ਰੀਤ ਸਿੰਘ ਨੇ ਬਾਖੂਬੀ ਕੀਤਾ।

*—ਜਸਪ੍ਰੀਤ ਸਿੰਘ*

*ਜਨਰਲ ਸਕੱਤਰ*

## ਮਕਸੂਦਪੁਰੀ ਦੇ 'ਆਥਣ ਵੇਲਾ' ਉਤੇ ਗੋਸ਼ਟੀ

ਗੋਸ਼ਟੀ ਅਦਾਰਾ 'ਪ੍ਰਸੰਗ' ਵਲੋਂ ਵਿਸ਼ੇਸ਼ ਸਾਹਿਤਕ ਸਮਾਗਮ ਪੰਜਾਬ ਬੁਕ ਸੈਂਟਰ ਦੇ ਲੈਕਚਰ ਹਾਲ 'ਚ ਕਰਾਇਆ ਗਿਆ, ਜਿਸ ਵਿਚ ਸ੍ਰੀ ਹਰਬਖਸ਼ ਮਕਸੂਦਪੁਰੀ ਪ੍ਰਸਿਧ ਸ਼ਾਇਰ ਨਾਲ ਰੂਬਰੂ ਤੇ ਉਨ੍ਹਾਂ ਦੇ ਤਾਜ਼ੇ ਪ੍ਰਕਾਸ਼ਿਤ ਕਾਵਿ ਸੰਗ੍ਰਹਿ 'ਆਥਣ ਵੇਲਾ' ਉਤੇ ਵਿਚਾਰ ਗਸ਼ੋਟੀ ਕਰਾਈ ਗਈ। ਸਮਾਗਮ ਦੀ ਪ੍ਰਧਾਨਗੀ ਸ੍ਰੀ ਹਰਭਜਨ ਹਲਵਾਰਵੀ ਨੇ ਕੀਤੀ ਤੇ ਗੋਸ਼ਟੀ ਦੇ ਸੂਤਰਧਾਰ ਡਾ. ਸਰਬਜੀਤ ਸਿੰਘ ਨੇ ਹਰਬਖਸ਼ ਮਕਸੂਦਪੁਰੀ ਬਾਰੇ ਜਾਣਕਾਰੀ ਦਿਤੀ। ਹਰਬਖਸ਼ ਮਕਸੂਦਪੁਰੀ ਨੇ ਆਪਣੇ ਬਾਰੇ ਕੁਝ ਦਸਦਿਆਂ ਕਿਹਾ ਕਿ ਅੱਜ ਸਮਾਜ ਬਦਲ ਰਿਹੈ। ਸਾਨੂੰ ਗੁਰਬਾਣੀ ਚੋਂ ਜਜ਼ਬਾ ਤੇ ਅਨੁਭਵ ਦੀਆਂ ਗੱਲਾਂ ਚੁਣ ਕੇ ਸਮਾਜ ਭਲਾਈ ਵਲ ਵਰਤਣੀਆਂ ਚਾਹੀਦੀਆਂ ਹਨ।

ਗੋਸ਼ਟੀ ਦਾ ਆਗਾਜ਼ ਕਰਦਿਆਂ ਮੋਹਨ ਭੰਡਾਰੀ ਨੇ ਮਕਸੂਦਪੁਰੀ ਦੀਆਂ ਰਚਨਾਵਾਂ ਨੂੰ ਸਰਾਹਿਆ ਤੇ ਕਿਹਾ ਕਿ ਕਵਿਤਾ ਸੋਚਵਾਨ ਮਨੁੱਖ ਨੂੰ ਹੋਰ ਸੋਚਣ ਲਾਉਂਦੀ ਐ ਪ੍ਰੇਸ਼ਕਾਰੀ ਉਤਮ ਬੋਧਿਕ ਸੁਰ ਵਧੀਆ ਹੈ। ਉਨ੍ਹਾਂ ਮਕਸੂਦਪੁਰੀ ਦੀ ਕਾਵਿ ਸ਼ੈਲੀ ਦੀ ਪ੍ਰਸੰਸ਼ਾ ਕੀਤੀ। ਡਾ. ਸੁਖਦੇਵ ਸਿਰਸਾ ਨੇ ਅਪਾਹਜ, ਪਤਝੜ, ਆਦਿ ਕਥਾ, ਅਧੂਰਾਪਣ ਰੈਣ ਬਸੇਰਾ, ਇਕ ਇਸ਼ਤਿਹਾਰ ਤੇ ਤੀਲੀ ਦੀਪਕ ਨਜ਼ਮਾਂ ਨੂੰ ਸਰਾਹਿਆ ਅਤੇ ਵਿਗੜਿਆ ਮੁੰਡਾ ਚ ਅਮਰੀਕਾ ਲਈ ਬਿੰਬ ਵਰਤਕੇ ਕਹੀ ਗੱਲ ਨੂੰ ਨਿਵੇਕਲੀ ਦੱਸਿਆ ਕਿ ਰੂਸ ਦੇ ਕਮਜ਼ੋਰ ਹੋਣ ਉਪਰੰਤ ਅਮਰੀਕਾ ਵਿਗੜੇ ਮੁੰਡੇ ਵਾਂਗ ਸਾਰੇ ਪਾਸੀਂ ਚੌਧਰ ਮਾਰਦੈ। ਉਨਾਂ ਮਕਸੂਦਪੁਰੀ ਵੱਲੋਂ ਸੁਚੇਤ ਮਾਰਕਸਵਾਦੀ ਹੋ ਕੇ ਸੰਕੇਤਕ ਢੰਗ ਨਾਲ ਮਾਰਕਸੀ ਸੂਤਰਾਂ ਦੀ ਵਿਆਖਿਆ ਨੂੰ ਸਰਾਹਿਆ।

ਸ੍ਰੀ ਗੁਰਬਚਨ ਨੇ ਕਿਹਾ ਉਸਦਾ ਹਰ ਸ਼ਬਦ ਪ੍ਰਵਚਨ ਹੈ, ਉਹ ਅਗਾਂਹਵੱਧੂ ਹੈ ਤੇ ਜੁਗਤ ਵਰਤਦਾ ਪ੍ਰੋਯਗਸ਼ਾਲੀ ਚਿੰਤਕ ਹੈ ਮਕਸੂਦਪੁਰੀ। ਪ੍ਰੋ. ਅਤੈ ਸਿੰਘ, ਸਬਦੀਸ਼ ਤੇ ਸ੍ਰੀ ਰਾਮ ਅਰਸ਼ ਨੇ ਵੀ ਆਥਣ ਵੇਲਾ ਉਤੇ ਆਪਣੇ ਵਿਚਾਰ ਪ੍ਰਗਟ ਕੀਤੇ। ਸਮਾਗਮ ਚ ਮਲੱਕੀਅਤ ਬਸਰਾ, ਗੁਰਨਾਮ ਕੰਵਰ, ਕਰਮ ਸਿੰਘ ਵਕੀਲ, ਨਿਰਮਲ ਜਸਵਾਲ, ਮਨਮੋਹਨ ਦਾਊਂ ਤੇ ਦੋ ਦਰਜਨ ਹੋਰ ਸਾਹਿਤਕਾਰ ਆਏ ਪ੍ਰਧਾਨਗੀ ਭਾਸ਼ਨ ਚ ਸ੍ਰੀ ਹਰਭਜਨ ਹਲਵਾਰਵੀ ਨੇ ਕਿਹਾ ਕਿ ਚਰਚਾ ਦੀ ਬਹੁਤ ਜ਼ਰੂਰਤ ਸੀ ਤੇ ਅੱਜ ਸਾਹਿਤ ਤੇ ਸਭਿਆਚਾਰ ਦੇ ਵਿਕਾਸ ਲਈ ਸਾਰਥਿਕ ਚਰਚਾ ਹੋਈ ਐ। ਕਵਿਤਾਵਾਂ ਸੁਣੀਆਂ ਚੰਗੀਆਂ ਸਨ। ਉਨਾਂ ਕਿਹਾ ਮੈਂ ਮਕਸੂਦਪੁਰੀ ਨੂੰ ਮਾਰਕਸੀ ਪਹੁੰਚ ਵਾਲੇ ਅਲੋਚਕ ਵੱਜੋਂ। ੧੯੬੦ ਤੋਂ ਜਾਣਦਾਂ ਕਵਿਤਾਵਾਂ ਪੜਦੈਂ ਸੁਣਦੈਂ ਤਾਈਦ ਕਰਦਾਂ ਉਸ ਦੇ ਵਿਚਾਰ ਉਤਮ ਹਨ। ਕਦੇ ਕਦੇ ਉਹ ਬਹੁਤ ਸਾਦਾ ਹੋ ਜਾਂਦੈ, ਜਿਆਦਾ ਸਾਦਗੀ ਤੋਂ ਵੀ ਬਚੇ ਤਾਂ ਹੋਰ ਚੰਗਾ ਹੋਵੇਗਾ। ਪ੍ਰਸੰਗ ਦੇ ਸਰਪ੍ਰਸਤ ਸ੍ਰੀ ਮੋਹਨ ਭੰਡਾਰੀ ਗੰਜੀ ਨੇ ਆਪਣੇ ਸ਼ਬਦਾਂ ਦੇ ਭੰਡਾਰ ਚੋਂ ਉੱਤਮ ਤੇ ਅਰਥ ਭਰਪੂਰ ਸ਼ੇਅਰ ਵਰਤਦਿਆਂ ਸਮਾਗਮ ਦੀ ਸਮਾਪਤੀ ਕੀਤੀ ਤੇ ਆਏ ਸਜਣਾਂ ਨੂੰ ਪ੍ਰਸੰਗ ਦੀ ਇੱਕਤਰਤਾ ਚ ਆਉਣ ਦਾ ਧੰਨਵਾਦ ਪੇਸ਼ ਕੀਤਾ। ਮੰਚ ਸੰਚਾਲਨ ਖੂਬਸੂਰਤ ਢੰਗ ਨਾਲ ਡਾ. ਸਰਬਜੀਤ ਸਿੰਘ ਨੇ ਕੜੀ ਦਰ ਕੜੀ ਸਮਾਗਮ ਜੋੜਦਿਆਂ ਨਿਭਾਇਆ।

# ਪ੍ਰਤੀਕਿਰਿਆ

...ਤੁਹਾਡੇ ਸੰਪਾਦਕੀ ਪੰਨੇ ਨੇ ਐਤਕਾਂ ਮੈਨੂੰ ਕਾਫ਼ੀ ਘੇਰੀ ਰੱਖਿਆ। ਮੇਰੇ ਸਾਰੇ ਇਸ ਚਕਰਵਿਊ ਦਾ ਆਰੰਭ ਸਤਿਗੁਰੂ ਬਿਲਾਸ ਤੋਂ ਆਰੰਭ ਹੁੰਦਾ ਹੈ। ਇਸੇ ਨੇ ਹੀ ਤੁਹਾਨੂੰ, ਇਹ ਲਿਖਣ ਲਈ ਮਜਬੂਰ ਕੀਤਾ ਹੈ ਕਿ ਇਹ "ਚਮਤਕਾਰਾਂ ਦਾ ਯੁਗ ਹੈ, ਨਵੇਂ ਨਵੇਂ ਚਮਤਕਾਰ ਸਾਹਮਣੇ ਆ ਰਹੇ ਹਨ, ਚੁਸਤੀ ਚਲਾਕੀ ਪਾਪ ਕਰਮਾਂ ਵਿਚ ਹੋਰ ਭੀ ਜ਼ਿਆਦਾ ਹੈ, ਝੂਠ ਨੂੰ ਸੱਚ ਦਾ ਜਾਮਾ ਪਹਿਨ ਕੇ ਆਉਣਾ ਪੈਂਦਾ ਹੈ, ਮਹਾਂ ਪੁਰਸ਼ਾਂ ਦੀਆਂ ਬਾਤਾਂ ਪਾਉਣੀਆਂ ਪੁੰਨ ਪਾਪ ਦਾ ਵਿਚਾਰ ਕਰਨਾ ਹੀ ਤੇ ਹੈ,....।"

ਗਾਂਧੀ ਜੀਆਂ ਦਾ ਇਕੋ ਇਕ ਕਥਨ ਹੀ ਕਾਫੀ ਹੈ "Follow the truth it will lead you to Good." ਇਸ ਵਿੱਚ ਚੁਸਤੀ ਚਲਾਕੀ ਲਈ ਕੋਈ ਥਾਂ ਹੀ ਨਹੀਂ। ਚਮਤਕਾਰਾਂ ਦੇ ਵਿਸ਼ੇ ਦਾ ਆਸਰਾ ਲੈਣ ਦੀ ਇਸ ਨੂੰ ਲੋੜ ਹੀ ਨਹੀਂ। ਝੂਠ ਨੂੰ ਸਚਾਈ ਦਾ ਜਾਮਾ ਕਿਉਂ ਪਹਿਨਾਇਆ ਜਾਵੇ। ਪੌਡਰ ਮੱਥਿਆਂ ਕੋਈ ਇਸਤਰੀ ਖੂਬਸੂਰਤ ਨਹੀਂ ਹੋ ਜਾਂਦੀ ; ਹਾਂ ਸਕਿਨ ਦੀ ਕੁਦਰਤੀ ਸੁੰਦਰਤਾ ਦਾ ਜ਼ਰੂਰ ਸਨਿਆਸ ਕਰ ਲੈਂਦੀ ਹੈ ਤੇ ਆਪਣੇ ਬਲਵਾਨਤਾ ਵੱਲ ਵੱਧਣ ਵਾਲੇ ਮਨ ਦੇ ਪੈਰੀਂ ਜੰਜੀਰਾਂ ਜ਼ਰੂਰ ਪਾ ਲੈਂਦੀ ਹੈ। ਮਹਾਂ ਪੁਰਸ਼ਾਂ ਦੀਆਂ ਬਾਤਾਂ ਪਾਉਣੀਆਂ ਤੇ ਠੀਕ ਹੋਈਆਂ ਪੁੰਨ ਪਾਪ ਦਾ ਵਿਚਾਰ ਭੀ ਠੀਕ ; ਪਰ ਵਿਚਾਰ ਤੇ ਇਸ ਗੱਲ ਤੇ ਕਰਨ ਯੋਗ ਹੈ ਕਿ ਬਾਤਾਂ ਆਈਆਂ ਕਿਥੋਂ ? ਇਸੇ ਮਨ ਦੀ ਸੁੰਦਰਤਾ ਜਾਂ ਚਲਾਕੀ ਚੋਂ! ਇਹ ਸਭ ਇਸੇ ਕਲਮ ਦੀਆਂ ਘਾੜਤਾਂ ਹਨ। ਜੀਵਨ ਜੀਣ ਲਈ ਸਚਾਈ ਹੀ ਇਕ ਪਰਬਲ ਹਥਿਆਰ ਹੈ—ਸੁੰਦਰ ਸਰੀਰ ਸੁੰਦਰ ਮਨ ਇਸ ਦੀ ਅਨੋਖੀ ਉਪਜ ਹੈ। ਕਲਜੁਗ ਵਿੱਚ ਭੀ ਇਸ ਨਾਲ ਬੜਾ ਸ਼ਾਨਦਾਰ ਸਤਿਜੁਗ ਮਾਣਿਆ ਜਾ ਸਕਦਾ ਹੈ। ਮੇਰਾ ਆਪਾ ਮੈਨੂੰ ਦੂਰ ਪਿਛੇ ਲਹਿਰਾਂ ਵਿੱਚ ਲੈ ਗਿਆ—

ਸੱਚ ਤੋਂ ਉਤਮ ਸੁੱਚਾ ਮੇਵਾ ਮੈਨੂੰ ਨਜ਼ਰ ਨਾਂ ਆਵੇ
ਇਕ ਸੱਚ ਦੀ ਸੇਧ ਪਕੜ ਕੇ ਜਨ ਪੁੱਜ ਸੁਰਗਾਂ ਤਕ ਜਾਵੇ
ਕਲਜੁਗ ਹੋਵੇ ਸਤਿਜੁਗ ਹੋਵੇ ਹਰ ਜੁਗ ਸੱਚ ਪਰਧਾਨਾ
ਉਸ ਸਤਿਜੁਗ ਤੋਂ ਕਲਜੁਗ ਚੰਗਾ ਜਿਥੇ ਝੂਠ ਨਾ ਸੱਤ ਕਹਾਵੇ

ਮਨ ਨੂੰ ਬਲਵਾਨ ਤੇ ਪਵਿਰ੍ਰ ਕਰਨ ਲਈ ਸਿਮਰੋ
ਸਿਮਰ ਸਿਮਰ ਸੁਖ ਪਾਵਹੁ ਤੋਂ ਵੱਡੀ ਕੋਈ ਔਖਧ ਨਹੀਂ।

ਗੁਰਬਚਨ ਸਿੰਘ ਜੀਆਂ ਦੇ 'ਦੂਸਰਾ ਵਿਦਰੋਹ' ਵਾਲੇ ਲੇਖ ਨੇ ਮਾਨੋ ਸ੍ਰੀ ਸਰਿਗੁਰੂ ਜੀਆਂ ਦੀ ਅਕਾਲੀ ਸ਼ਖਸੀਅਤ ਨੂੰ ਤਾਰਕਾ ਮੰਡਲ ਵਿੱਚ ਪੂਰਨ ਚੰਦਰਮਾ ਵਾਂਗ ਰੂਪਮਾਨ ਕਰ ਦਿਤਾ ਹੈ।

ਪ੍ਰੋ. ਕ੍ਰਿਪਾਲ ਸਿੰਘ ਜੀ ਕਸੇਲ ਬਾਬਤ ਮੈਂ ਦੇਰ ਚਿਰ ਤੋਂ ਸਤਿਜੁਗ ਵਿੱਚ ਪੜ੍ਹਦਾ ਆ ਰਿਹਾਂ ਪਰ ਤੁਹਾਡੇ ਇਸ ਪੂਰਨ ਲੇਖ ਨੇ ਜਿੱਥੇ ਪ੍ਰੋ. ਜੀਆਂ ਦੇ ਅਭਿਨੰਦਨ ਕੀਤੇ ਜਾਣ ਦੀ ਯੋਗ ਜਾਣਕਾਰੀ ਦਿੱਤੀ ਹੈ ਸਗੋਂ ਉਨ੍ਹਾਂ ਦੇ ਸੱਚੇ ਸੁੱਚੇ ਤਪਸਵੀ ਜੀਵਨ ਨੂੰ ਪੇਸ਼ ਕਰਕੇ ਸਿਖਿਆਤਰੀ ਬਣਾ ਦਿੱਤਾ ਹੈ। ਧੰਨਵਾਦ

ਤਸਵੀਰਾਂ ਨਾਲ ਸਜੇ ਮੁੱਖ ਤੇ ਬੈਕ ਪੇਜ ਨੇ ਵਰਿਆਮ ਨੂੰ ਚਾਰ ਚੰਦ ਲਾਏ ਹਨ। ਮੈਟਰ ਭਾਵੇਂ ਐਤਕਾਂ ਕਾਫੀ ਪੁਰਾਣਾ ਹੈ ਪਰ ਸ੍ਰ. ਗੁਰਬਖਸ਼ ਸਿੰਘ ਪ੍ਰੀਤ ਲੜੀ ਨੂੰ ਧਨੀ ਰਾਮ ਚਾਤ੍ਰਿਕ, ਲਾਲ ਸਿੰਘ ਕੰਵਰ, ਸ. ਧੰਨਾ ਸਿੰਘ ਜੀ ਨੂੰ ਬੜੀ ਦੇਰ ਬਾਦ ਪੜ੍ਹਨ ਦਾ ਸੁਭਾਗ ਪ੍ਰਾਪਤ ਹੋਇਆ।

*ਦਲਬੀਰ ਸਿੰਘ ਤਰਸ*
**25 Good Hall Av**
**Baulkham Hill**
**N.S.W. 2153**
**Australia**

ਅਸੀਂ ਆਪ ਜੀ ਦਾ ਮਾਸਿਕ ਵਰਿਆਮ ਕਈਆਂ ਸਾਲਾਂ ਤੋਂ ਪੜ੍ਹਦੇ ਆ ਰਹੇ ਹਾਂ। ਸਾਨੂੰ ਇਸ ਵਿਚੋਂ ਨਾਮਧਾਰੀ ਪੰਥ ਬਾਰੇ ਅਤੇ ਆਮ ਜਾਣਕਾਰੀ ਮਿਲਦੀ ਰਹਿੰਦੀ ਹੈ। ਪਿਛਲੇ ਕਈ ਮਹੀਨਿਆਂ ਤੋਂ ਸਾਡੇ ਬਜ਼ੁਰਗ ਮੇਰੇ ਨਾਲੋਂ ਵੱਖਰੇ ਹੋ ਗਏ ਹਨ। ਉਹ ਮੇਰੇ ਛੋਟੇ ਭਰਾ ਨਾਲ ਰਹਿਣ ਲੱਗ ਪਏ ਹਨ। ਮੈਂ ਹੋਰ ਮਕਾਨ ਵਿਚ ਰਹਿੰਦਾ ਹਾਂ। ਮੈਨੂੰ ਬਹੁਤ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਮੈਂ ਵਰਿਆਮ ਨਹੀਂ ਪੜ੍ਹ ਸਕਿਆ। ਮੈਂ ਰਾਤ ਉਹਨਾਂ ਦੇ ਘਰ ਗਿਆ ਸੀ ਮੈਨੂੰ ਉਥੋਂ ਪੁਰਾਣਾ ਰਸਾਲਾ ਜੂਨ ੨੦੦੨ ਪੜ੍ਹਨ ਨੂੰ ਮਿਲਿਆ। ਮੈਨੂੰ ਪੜ੍ਹ ਕੇ ਬਹੁਤ ਖੁਸ਼ੀ ਹੋਈ। ਉਸ ਵਿਚੋਂ ਮੈਨੂੰ ਗੰਜੇ ਬਾਬਾ (ਹਰਨਾਮ ਦਾਸ ਸਹਿਰਾਈ) ਬਾਰੇ ਲੇਖ ਬਹੁਤ ਹੀ ਪਸੰਦ ਆਇਆ। ਤੇ ਮੈਂ ਤੁਹਾਨੂੰ ਅੱਜ ਹੀ ਖਤ ਲਿਖਣ ਲਈ ਮਜਬੂਰ ਹੋਇਆਂ। ਮੈਂ ਹੋਲੇ ਮਹੱਲੇ ਤੇ ਸ੍ਰੀ ਭੈਣੀ ਸਾਹਿਬ ਆਉਂਗਾ ਉੱਥੇ ਚੰਦਾ ਭਰ ਕੇ ਵਰਿਆਮ ਰਸਾਲਾ ਜ਼ਰੂਰ ਲਗਵਾਊਂਗਾ ਅਤੇ ਹੋਰਨਾਂ ਨੂੰ ਪ੍ਰੇਰਨਾ ਦੇਊਂਗਾ ਕਿ ਤੁਸੀਂ ਵੀ ਮਾਸਿਕ ਵਰਿਆਮ ਦੇ ਪਾਠਕ ਬਣੋ।

ਇਕ ਵਾਰੀ ਮੈਂ ਵਰਿਆਮ ਵਿਚ ਸਵ. ਚਾਂਦੀ ਰਾਮ ਬਾਰੇ ਲੇਖ ਪੜ੍ਹਿਆ ਸੀ। ਮੈਨੂੰ ਬਹੁਤ ਖੁਸ਼ੀ ਹੁੰਦੀ ਹੈ ਪੁਰਾਣੇ ਗਾਇਕਾਂ ਬਾਰੇ ਪੜ੍ਹ ਸੁਣਕੇ। ਹੁਣ ਤੁਸੀਂ ਸਵ. ਨਰਿੰਦਰ ਬੀਬਾ ਜੀ, ਸ੍ਰੀ

ਕੁਲਦੀਪ ਮਾਣਕ ਜੀ, ਮੁਹੰਮਦ ਸਦੀਕ, ਗੁਰਪਾਲ ਸਿੰਘ ਪਾਲੀ ਜਿਹਨਾਂ ਨੇ ਸਿੱਖ ਪੰਥ ਬਾਰੇ ਬਹੁਤ ਗੀਤ ਗਾਏ ਅਤੇ ਰੀਕਾਰਡ ਕਰਾਏ ਹਨ, ਬਾਰੇ ਵੀ ਲੇਖ ਛਾਪੋ। ਪੁਰਾਣੇ ਕਲਾਕਾਰਾਂ ਬਾਰੇ ਬਹੁਤ ਕੁਝ ਲਿਖਣਾ ਸੀ, ਪਰ ਪੇਪਰ ਦੀ ਘਾਟ ਕਾਰਨ ਨਹੀਂ ਲਿਖ ਸਕਿਆ।

ਇਕ ਬੇਨਤੀ ਹੋਰ ਕਿ ਅੱਜ ਕਲ੍ਹ ਦੇ ਗਾਇਕਾਂ ਨੇ ਅਤੇ ਟੀ.ਵੀ. ਨੇ ਪੰਜਾਬੀ ਸੱਭਿਆਚਾਰ ਨੂੰ ਬਹੁਤ ਵਿਗਾੜ ਦਿੱਤਾ ਹੈ। ਇਸਦਾ ਕੋਈ ਧਾਰਮਿਕ ਸੰਸਥਾਵਾਂ ਨੂੰ ਕੋਈ ਹੱਲ ਲੱਭਣਾ ਚਾਹੀਦਾ ਹੈ। ਲਿਖਣਾ ਤਾਂ ਬਹੁਤ ਕੁਝ ਸੀ ਪਰ ਹੁਣ ਦੂਸਰੇ ਲਫਾਫੇ ਤੇ ਲਿਖ ਕੇ ਭੇਜੂੰਗਾ।

ਮਾਫ ਕਰਨਾ ਇਕ ਮੈਂ ਤੁਹਾਨੂੰ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਹੋਣ ਦੇ ਨਾਤੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਥੇ ਵੀ ਨਾਮਧਾਰੀ ਸ਼ਹੀਦ ਹੋਏ ਹਨ, ਉਹਨਾਂ ਦੀ ਸਲਾਨਾ ਬਰਸੀ ਉਸੇ ਸ਼ਹੀਦ ਜਾਂ ਪਿੰਡ ਵਿਚ ਮਨਾਉਣੀ ਚਾਹੀਦੀ ਹੈ। ਜਿਵੇਂ ਕਿ ਸ੍ਰੀ ਅੰਮ੍ਰਿਤਸਰ, ਰਾਏਕੋਟ ਮਲੇਰ ਕੋਟਲਾ ਆਦਿ। ਅਸੀਂ ਪਿਛਲੇ ਦਿਨੀਂ ੧੭ ਜਨਵਰੀ ੨੦੦੩ ਮਲੇਰ ਕੋਟਲੇ ਗਏ। ਉਥੇ ਜਾ ਕੇ ਪਤਾ ਲੱਗਿਆ ਕਿ ਸ਼ਹੀਦੀ ਮੇਲਾ ਤਾਂ ਸ੍ਰੀ ਭੈਣੀ ਸਾਹਿਬ ਹੈ। ਸਾਡਾ ਮਨ ਬਹੁਤ ਉਦਾਸ ਹੋਇਆ ਕਿ ਅਸੀਂ ਕਥਾ ਕੀਰਤਨ ਤੋਂ ਵਾਂਝੇ ਰਹਿ ਗਏ ਹਾਂ। ਮੈਨੂੰ ਤਿੰਨ ਕੁ ਸਾਲ ਹੋ ਗਏ ਹੋਣਗੇ ਮਲੇਰ ਕੋਟਲੇ ਮੇਲੇ ਤੇ ਗਏ ਨੂੰ ਉਦੋਂ ਦੋ ਦਿਨ ਹੱਲੇ ਦੇ ਦੀਵਾਨ ਕਵੀਸ਼ਰੀ ਸੁਣਦੇ ਰਹੇ। ਬਾਬਾ ਛਿੰਦਾ ਜੀ ਨੇ ਤਾਂ ਸਾਰੀ ਸੰਗਤ ਹੀ ਰੋਣ ਲਾ ਦਿੱਤੀ ਸੀ।

*—ਸਵਰਨ ਸਿੰਘ ਪਿੰਡ-ਡਾਕ. ਸੈਦੋਕੇ*
*ਤਹਿਸੀਲ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਮੋਗਾ*

ਮਾਰਚ ੨੦੦੩ ਦਾ ਵਰਿਆਮ, ਮਾਰਚ ਦੇ ਪ੍ਰਗਟ ਹੁੰਦਿਆਂ ਹੀ ਸਾਡੇ ਸਨਮੁਖ ਆ ਪ੍ਰਗਟ ਹੋਇਆ। 'ਸਿੱਖਾਂ ਦੀ ਖਾਨਾ ਜੰਗੀ' ਸੰਪਾਦਕੀ ਭੈਂਸੇ ਅੱਗੇ ਬੀਨ ਵਜਾਉਣ ਵਾਲੀ ਗੱਲ ਨਾ ਹੋਈ ਜੀ। ਪਰਮ ਆਦਰਣੀਯ ਸ੍ਰੀ ਗੁਰੂ ਜੀ ਦੇ ਸ਼ਬਦ 'ਸਭੇ ਸਾਂਝੀਵਾਲ ਸਦਾਇਨ, ਕੋਈ ਨਾ ਦੀਸੈ ਬਾਹਰਾ ਜੀਓ!' ਸਮੁੱਚੇ ਜਗਤ, ਭਾਵ ਵਿਸ਼ਵ ਲਈ ਸਨ। ਇਹ ਤਾਂ ਹੋਈ ਸਿੱਖਾਂ ਦੀ ਸਿੱਖਾਂ ਵਿੱਚ ਲੜਾਈ। ਆਪਨੇ ਸੰਖੇਪ ਵਿਚ ਫੇਰ ਸਮਝਾ ਕੇ ਸੰਤ ਨਿਧਾਨ ਸਿੰਘ ਜੀ ਦੇ ਸ਼ਬਦ ਪ੍ਰਮਾਣ ਵਜੋਂ ਪੇਸ਼ ਕੀਤੇ ਹਨ। ਗੱਲ ਉਹੀ ਨਾ ਹੋਈ ਕਿ 'ਸਿੱਖੀ ਨੂੰ ਸਿੱਖਾਂ ਤੋਂ ਬਚਾਓ।'

'ਗੁਰੂ ਗੋਬਿੰਦ ਸਿੰਘ ਬਨਾਮ-ਹਿੰਦੂਤਵ' ਅਮਰ ਭਾਰਤੀ ਦਾ ਲੇਖ ਕਾਫੀ ਖੋਜ ਭਰਪੂਰ ਹੈ। ਸਵਾਮੀ ਵਿਵੇਕਾਨੰਦ ਦੇ ਪ੍ਰਮਾਣ ਦੇ ਦੇ ਕੇ ਉਹਨਾਂ ਹਿੰਦੂਤਵ ਦੀ ਕਾਫੀ ਵਿਆਖਿਆ ਕੀਤੀ ਹੈ। ਪਰ ਮੈਂ ਤਾਂ ਹਮੇਸ਼ਾ ਇਸ ਤੋਂ ਬਹੁਤ ਅੱਗੇ ਸੋਚਦਾ ਹਾਂ ਕਿ ਹਿੰਦੂਤਵ ਕੋਈ ਧਰਮ ਨਹੀਂ ਹੈ। ਧਰਮ ਕੇਵਲ ਸਨਾਤਨ ਹੀ ਹੈ। ਜਿਹੜਾ ਕਿਸੇ ਕਿਸਮ ਦੀ ਵੀ ਪੂਜਾ ਪ੍ਰਤਿਸ਼ਠਾ ਕਰੇ ਉਹ ਸਭ ਨੂੰ ਗਲ ਨਾਲ ਲਾਉਂਦਾ ਹੈ। ਭਾਵ ਸਨਾਤਨ ਮਨੁੱਖ ਮਾਤਰ ਦੇ ਹਿਤ ਲਈ ਕਰਮ ਕਰਨ ਲਈ ਕਹਿੰਦਾ ਹੈ। ਸਨਾਤਨ ਤੋਂ ਛੁੱਟ ਬਾਕੀ ਸਭ ਮੱਤ ਹੀ ਹਨ। ਸੁਆਮੀ ਵਿਵੇਕਾਨੰਦ ਜੀ ਨੇ ਵੀ ਕਿਹਾ ਸੀ ਕਿ ਮੱਤ ਜਿੰਨੇ ਵੀ ਹੋਣ ਥੋੜ੍ਹੇ ਹਨ। ਜਿੰਨੇ ਵੀ ਹੋਣਗੇ ਉਹਨਾਂ ਵਿਚੋਂ ਕੋਈ ਨਾ ਕੋਈ ਵਧੀਆ ਵਿਚਾਰ ਮਿਲ ਜਾਂਦਾ ਹੈ। ਸੋ ਇਹ ਲੇਖ ਸਭ ਨੂੰ ਅਕਲ ਸਿਖਾਉਣ ਵਾਲਾ ਹੈ। ਤੇ ਸਾਂਝੀਵਾਲਤਾ ਦਾ ਸੰਦੇਸ਼ ਦਿੰਦਾ ਹੈ ; ਕਿਉਂਕਿ ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਵੀ ਵਿਚਾਰ ਹਿੰਦੂਤਵ ਬਾਰੇ ਸਪੱਸ਼ਟ ਹਨ।

ਸਮੁੱਚਾ ਵਰਿਆਮ ਹਮੇਸ਼ਾਂ ਖੋਜ ਭਰਪੂਰ ਲੇਖਾਂ ਨਾਲ ਭਰਿਆ ਤਾਂ ਹੁੰਦਾ ਹੀ ਹੈ, ਪਰ ਰਣਜੀਤ ਸਿੰਘ ਕਾਲ ਦਾ ਪੰਜਾਬੀ ਸਾਹਿਤ ਡਾ. ਨਰੇਸ਼ ਦਾ ਖੋਜ ਭਰਪੂਰ ਲੇਖ ਪੰਜਾਬ ਅਤੇ ਪੰਜਾਬੀ ਪ੍ਰਤੀ ਮਹਾਰਾਜਾ ਰਣਜੀਤ ਸਿੰਘ ਦਾ ਸਮਰਪਿਤ ਹੋਣਾ ਪ੍ਰਗਟ ਕਰਦਾ ਹੈ ਤੇ ਕਾਫੀ ਜਾਣਕਾਰੀ ਵੀ ਪ੍ਰਦਾਨ ਕਰਦਾ ਹੈ।

*—ਕ੍ਰਿਸ਼ਨ ਲਾਲ 'ਪਰਵਾਨਾ'*
*੭-ਕਨਾਟ ਸਰਕਸ, ਜਲੰਧਰ*

**ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ**

| | | |
|---|---|---|
| ੧. | ਪ੍ਰਕਾਸ਼ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਨ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |

੬. ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ—ਜਗਦੀਸ਼ ਸਿੰਘ

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ਼ ਅਨੁਸਾਰ ਉੱਪਰ ਦਿੱਤੇ ਗਏ ਵੇਰਵੇ ਸੱਚ ਹਨ।

ਸਹੀ—

ਮਿਤੀ ੨੮-੨-੨੦੦੩ *ਜਗਦੀਸ਼ ਸਿੰਘ*
*ਪ੍ਰਕਾਸ਼ਕ ਦੇ ਦਸਤਖਤ*

# ਸਾਹਿਤ ਸਮਾਚਾਰ




ਪੰਜਾਬੀ ਸੱਥ ਲਾਂਬੜਾ ਦੇ ਸਮਾਗਮ ਵਿਚ
ਸਾਬਕਾ ਮੰਤਰੀ ਪੰਜਾਬ ਸ. ਹਰਨੇਕ ਸਿੰਘ ਘੜੂੰਆਂ
ਪਰਵਾਸੀ ਫੋਟੋ ਕਲਾਕਾਰ ਤੇ ਪੱਤਰਕਾਰ ਸ. ਜੈਤੇਗ ਸਿੰਘ ਅਨੰਤ
ਨੂੰ ਸਰਦਾਰ ਸੋਭਾ ਸਿੰਘ ਪੁਰਸਕਾਰ ਨਾਲ ਸਨਮਾਨਿਤ ਕਰਦੇ ਹੋਏ।
ਕੇਂਦਰ ਵਿਚ ਸੱਥ ਦੇ ਪ੍ਰਧਾਨ ਸ. ਪਿਆਰਾ ਸਿੰਘ
ਤੇ ਨਾਲ ਹੀ 'ਧਰਤ ਸੁਹਾਵੀ' ਦੇ ਪ੍ਰਧਾਨ ਬਲਬੀਰ ਸਿੰਘ ਭੌਰਾ।




'ਪਹਿਲ' ਵਲੋਂ
ਸ. ਕੰਵਲਜੀਤ ਸਿੰਘ ਸੂਰੀ
ਰਚਿਤ ਪੁਸਤਕ 'ਸੁਰਾਂ ਦਾ ਸਫ਼ਰ' ਉਪਰ
ਹੋਈ ਗੋਸ਼ਟੀ ਸਮੇਂ ਪ੍ਰਧਾਨਗੀ ਮੰਡਲ 'ਚ
ਸ. ਹਰਬੰਸ ਸਿੰਘ ਘਈ, ਕੰਵਲਜੀਤ ਸਿੰਘ ਸੂਰੀ
ਸ. ਜਗਜੀਤ ਸਿੰਘ ਅਨੰਦ, ਸ. ਪਿਆਰਾ ਸਿੰਘ ਭੋਗਲ
ਸ. ਬਿਅੰਤ ਸਿੰਘ ਸਰਹੱਦੀ, ਸ. ਜਗਦੀਸ਼ ਸਿੰਘ ਵਰਿਆਮ
ਅਤੇ ਡਾ. ਲਖਵਿੰਦਰ ਜੌਹਲ।



ਸਵਰਗੀ ਸਾਹਿਤਕਾਰ ਹਰਨਾਮ ਦਾਸ ਸਹਿਰਾਈ ਦੀ ਪਹਿਲੀ ਬਰਸੀ ਤੇ ਜਲੰਧਰ ਵਿਚ ਵਿਚਾਰ ਗੋਸ਼ਟੀ ਕੀਤੀ ਗਈ। ਇਸ ਸਮੇਂ ਮੁਖ ਮਹਿਮਾਨ ਡਾ. ਸਤਿੰਦਰ ਸਿੰਘ ਪ੍ਰੋ ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਭਾਸ਼ਾ ਵਿਭਾਗ ਪੰਜਾਬ ਦੇ ਡਾਇਰੈਕਟਰ ਸ੍ਰੀ ਮਦਨ ਲਾਲ ਹਸੀਜਾ ਦਾ ਸਨਮਾਨ ਕਰਦੇ ਹੋਏ। ਨਾਲ ਖੜੇ ਹਨ ਸਹਿਰਾਈ ਜੀ ਦੇ ਸਪੁਤਰ ਸ੍ਰੀ ਕੁਲਦੀਪ ਰਾਏ।



ਸਹਿਰਾਈ ਸਮਾਗਮ ਵਿਚ ਪ੍ਰਸਿਧ ਕਵੀ ਸ. ਸੰਤੋਖ ਸਿੰਘ ਸਫ਼ਰੀ ਨੂੰ ਸਨਮਾਨਤ ਕਰਦੇ ਹੋਏ ਸ੍ਰੀ ਕੁਲਦੀਪ ਰਾਏ, ਸ. ਮਨਪ੍ਰੀਤ ਸਿੰਘ ਬੱਲ ਅਤੇ ਸ. ਜਗਦੀਸ਼ ਸਿੰਘ ਵਰਿਆਮ

Registered No. PB(0016) 2003 MONTHLY WARIAM Ladowali Road, Jalandhar-144 001
Regd. RNI No. 26453/75
April 2003



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 2222543, ਨਿਵਾਸ : 2456289